

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 63 ਸਾਲ 6 6 ਮਾਰਚ 2015 (ਮਾਸਿਕ, ਪੰਜਾਬੀ) 25/-



ਭਾਈ ਸਾਹਿਬ ਸਿੰਘ ਜੀ
(3 ਨਵੰਬਰ 1675 - 6 ਦਸੰਬਰ 1704)

## ਗੁਰੂ ਪਿਆਰਾ ਸਾਹਿਬ ਸਿੰਘ ਭਾਈ

ਯੁਧ ਚਮਕੌਰ ਜਥੇ ਆਖਰੀ ਦੀ ਕੀਤੀ ਅਗਵਾਈ।
ਉਹ ਸੀ ਗੁਰੂ ਪਿਆਰਾ ਸਾਹਿਬ ਸਿੰਘ ਭਾਈ।
ਭਾਵੇਂ ਸੀ ਉਹ ਜਾਣਦਾ ਸ਼ਹੀਦ ਹੀ ਹੋਣਾ ਹੈ
ਫਿਰ ਵੀ ਦਿਲ 'ਚ ਉਸ ਦੇ ਨਹੀਂ ਖੁਨਾਮੀ ਆਈ।
ਲੜਿਆ ਅਜੀਤ ਜੁਝਾਰ ਦੇ ਵਾਂਗੂ ਜੋਧਾ ਬਲਕਾਰੀ
ਯੁਧ ਮੁਕ ਗਿਆ ਉਦੋਂ ਹੀ ਜਦੋਂ ਸੀ ਸ਼ਹੀਦੀ ਪਾਈ।
ਬਿਦਰ ਵਾਸੀ ਅਨਕੰਪਾ-ਗੁਰਨਰਾਇਣ ਦਾ ਲਾਡਲਾ
ਰੌਈਆ ਦੱਤ-ਤੁਲਸੀ ਦਾ ਪੋਤਰਾ ਬਰਾਦਰੀ ਦੇ ਨਾਈ।
ਜਲਦੀ ਹੀ ਪੰਡਿਤ ਪ੍ਰਸ਼ੋਤਮ ਪਾਸ ਪੜ੍ਹਨੇ ਪਾਇਆ
ਤੀਖਣ ਬੁਧੀ ਜਾਣ ਗੱਲ ਮਾਤਾ ਪਿਤਾ ਨੂੰ ਸਮਝਾਈ।
ਬਚਪਨ ਤੋਂ ਹੀ ਗੁਰੂ ਘਰ ਦਾ ਮਨ ਵਿੱਚ ਚਾਅ ਸੀ,
ਮਾਪੇ ਲੈ ਗਏ ਨਾਨਕ ਝੀਰੇ ਕੋਲ ਖੁਸ਼ਹਾਲ ਭਾਈ।
ਸੰਗਤਾਂ ਕੀਤੀ ਸੀ ਤਿਆਰੀ ਜਾਣ ਲਈ ਗੁਰਾਂ ਦੇ ਕੋਲ
ਛੋਟੀ ਉਮਰੇ ਹੀ ਆਇਆ ਦਸ਼ਮੇਸ਼ ਦੀ ਸਰਣਾਈ।
ਪਾਉਂਟਾ ਸਾਹਿਬ ਭੰਗਾਣੀ ਡੇਰੇ, ਸਤਿਗੁਰਾਂ ਨੇ ਸੀ ਲਾਏ
ਯੁੱਧ ਭੰਗਾਣੀ ਵਾਲੇ ਵਿੱਚ ਵੀ ਤੇਗ ਯੋਧੇ ਨੇ ਅਜਮਾਈ।
ਅਨੰਦਪੁਰ ਰਹਿਕੇ ਸਿਖੀ ਸ਼ਸਤਰ ਵਿਦਿਆ ਉਹਨੇ
ਅੰਗ ਸੰਗ ਹੋ ਕੇ ਗੁਰੂ ਜੀ ਸੇਵਾ ਦੀ ਗੁੜ੍ਹਤੀ ਪਲਾਈ।
ਸੰਗਤਾਂ ਜ਼ਜ਼ਬਾ ਦੇਖ ਕੇ ਪਿਆਰੇ ਇਸ ਸਿੰਘ ਦਾ,
ਵਾਰਾਂ ਨਸੀਬ ਨੇ ਗਾਉਂਦੀਆਂ ਹੁਣ ਤੀਕਰ ਭਾਈ।

**ਪ੍ਰਿੰ. ਨਸੀਬ ਸਿੰਘ ਸੇਵਕ**

ਅੰਦਰ ਪੜ੍ਹੋ ਸੰਪਾਦਕੀ

ਖਾਲਸਾ ਪੰਥ ਦੀ ਸਾਜਨਾ ਵੇਲੇ ਪੰਜਵੇਂ ਨੰਬਰ ਤੇ
ਭਾਈ ਸਾਹਿਬ ਸਿੰਘ ਜੀ ਸੀਸ ਭੇਂਟ ਕਰਨ ਲਈ ਆਏ।

# ਇਸ ਮਹੀਨੇ ਦੇ ਲੇਖਕ


ਡਾ. ਹਰਚੰਦ ਸਿੰਘ ਸਰਹਿੰਦੀ


ਪ੍ਰੋ: ਜਸਵੰਤ ਸਿੰਘ ਕੈਵਲੀ


ਸ: ਕਰਨੈਨ ਸਿੰਘ ਸੋਮਲ


ਡਾ: ਇੰਦਰਜੀਤ ਸਿੰਘ ਗੋਗੋਆਣੀ


ਡਾ. ਸੁਖਜਿੰਦਰ ਸਿੰਘ ਯੋਗੀ


ਸ. ਲਾਲ ਸਿੰਘ ਲਾਲੀ


ਸ. ਇਕਵਾਕ ਸਿੰਘ


ਸ. ਗੁਰਪ੍ਰੀਤ ਸਿੰਘ


ਬੀਬੀ ਗੁਰਦੀਸ਼ ਕੌਰ


ਸ: ਸਵਰਨ ਸਿੰਘ ਭੌਰ


ਸ. ਅਮਰੀਕ ਸਿੰਘ ਤਲਵੰਡੀ


ਸ੍ਰੀ ਰਾਮ ਪ੍ਰਕਾਸ਼ ਟੋਨੀ


ਸ:ਅਵਤਾਰ ਸਿੰਘ ਮਿਸ਼ਨਰੀ


ਸ: ਅਵਤਾਰ ਸਿੰਘ ਮਹਿਤਪੁਰੀ


ਸ. ਅਮਰੀਕ ਸਿੰਘ ਸ਼ੇਰ ਖਾਂ


ਪ੍ਰਿੰ: ਨਸੀਬ ਸਿੰਘ ਸੇਵਕ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 63 ਸਾਲ 6 6 ਮਾਰਚ 2015 (ਮਾਸਿਕ, ਪੰਜਾਬੀ) 25/-



***ਮੁੱਖ ਸੰਪਾਦਕ:***

***ਪ੍ਰਿੰ.ਨਸੀਬ ਸਿੰਘ ਸੇਵਕ*** 9465216530

***ਸੰਪਾਦਕ:***

***ਜਸਪਾਲ ਸਿੰਘ ਕੰਵਲ,*** 8968968397

***ਅਵਤਾਰ ਸਿੰਘ ਮਹਿਤਪੁਰੀ*** 9316133498

***ਸਹਿ ਸੰਪਾਦਕ:***

*ਸੁਰਜਨ ਸਿੰਘ ਜੱਸਲ (ਆਨਰੇਰੀ)* 9815549523

ਬਲਜੀਤ ਸਿੰਘ ਫਿੱਡਿਆਂਵਾਲ (ਆਨਰੇਰੀ) 9888515261

ਫੋਟੋਗ੍ਰਾਫਰ:- *ਨੈਬ ਸਿੰਘ* *9417374619*




***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,*
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |


E-Mail:- bhaiditsinghpatrikachd@gmail.com

ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
\# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ-160036
ਫੋਨ:- 0172-2623163,
9465216530

E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਖਾਲਸਾ ਪੰਥ ਦੀ ਸਾਜਨਾ ਵੇਲੇ ਪੰਜਵੇਂ ਨੰਬਰ ਤੇ ਭਾਈ ਸਾਹਿਬ ਸਿੰਘ ਜੀ ਸੀਸ ਭੇਟ ਕਰਨ ਲਈ ਆਏ।

*ਪ੍ਰਿੰ: ਨਸੀਬ ਸਿੰਘ ਸੇਵਕ*

30 ਮਾਰਚ 1699 ਵਿਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਵਿਖੇ ਦੂਰ ਦੁਰਾਡੇ ਤੋਂ ਸੰਗਤਾਂ ਨੂੰ ਸੱਦਿਆ ਹੋਇਆ ਸੀ। ਸੰਗਤਾਂ ਹੁੰਮ-ਹੁਮਾ ਕੇ ਲੱਖਾਂ ਦੀ ਤਾਦਾਦ ਵਿੱਚ ਪੁੱਜੀਆਂ ਸਨ। ਪੰਡਾਲ ਵਿੱਚ ਬੈਠੀ ਸੰਗਤ ਦੇ ਮਨ ਵਿੱਚ ਤਰ੍ਹਾਂ-ਤਰ੍ਹਾਂ ਦੇ ਖਿਆਲ ਆ ਰਹੇ ਸਨ। ਕਿਸੇ ਨੂੰ ਕੁਝ ਪਤਾ ਨਹੀਂ ਸੀ ਕਿ ਗੁਰੂ ਜੀ ਨੇ ਕੀ ਕੌਤਕ ਕਰਨਾ ਹੈ। ਆਖਿਰ ਸਟੇਜ ਤੇ ਖੜ੍ਹਕੇ ਹੱਥ ਵਿੱਚ ਨੰਗੀ ਤਲਵਾਰ ਫੜ੍ਹ ਇਕ ਸੀਸ ਦੀ ਮੰਗ ਕੀਤੀ। ਇਸ ਤਰ੍ਹਾਂ ਚਾਰ ਸੀਸ ਲੈਣ ਉਪਰੰਤ ਜਦੋਂ ਪੰਜਵੇਂ ਸੀਸ ਦੀ ਮੰਗ ਕੀਤੀ ਤਾਂ ਭਾਈ ਸਾਹਿਬ ਚੰਦ ਨੇ ਆਪਾ ਗੁਰੂ ਦੇ ਅੱਗੇ ਪੇਸ਼ ਕੀਤਾ। ਇਸ ਕਾਰਵਾਈ ਉਪਰੰਤ ਉਨ੍ਹਾਂ ਪੰਜਾਂ ਸੀਸ ਦੇਣ ਵਾਲਿਆਂ ਨੂੰ ਪੰਜ ਪਿਆਰਿਆਂ ਦੇ ਨਾਂ ਨਾਲ ਨਿਵਾਜਿਆ ਤੇ ਅੰਮ੍ਰਿਤ ਦਾਤ ਬਖਸ਼ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਦੁਨੀਆਂ ਦੇ ਇਤਿਹਾਸ ਵਿੱਚ ਇਹ ਇਕ ਬਹੁਤ ਵੱਡੀ ਕ੍ਰਾਂਤੀ ਸੀ। ਇਕ ਬਹੁਤ ਵੱਡੀ ਜ਼ੁਅਰਤ ਸੀ। ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਿ ਐਡੇ ਵੱਡੇ ਮੁਗਲ ਸਾਮਰਾਜ ਨੂੰ ਚਣੌਤੀ ਦੇਣ ਲਈ ਇਕ ਜੋਸ਼ੀਲੀ-ਅਨੋਖੀ ਕੌਮ ਦੀ ਨਿਸ਼ਾਨਦੇਹੀ ਕਰ ਦਿੱਤੀ ਸੀ। ਜਿਸ ਨੂੰ ਖਾਲਸਾ ਪੰਥ ਦਾ ਨਾਂ ਦਿੱਤਾ ਗਿਆ। ਇਸ ਸਾਰੇ ਕਾਰਜ ਦੀ ਵਿਊਂਤਬੰਦੀ ਗੁਰੂ ਜੀ ਨੇ ਆਪਣੇ ਮਨ ਵਿੱਚ ਹੀ ਬਣਾ ਰੱਖੀ ਸੀ, ਜੋ ਕਿ ਮੌਕੇ ਤੇ ਹੀ ਸਾਹਮਣੇ ਆਈ। ਭਾਈ ਸਾਹਿਬ ਚੰਦ ਜੋ ਅੰਮ੍ਰਿਤਪਾਨ ਕਰਨ ਉਪਰੰਤ ਭਾਈ ਸਾਹਿਬ ਸਿੰਘ ਬਣੇ ਤੇ ਪੰਜ ਪਿਆਰਿਆਂ ਵਿੱਚ ਸ਼ਾਮਲ ਹੋਏ। ਭਾਈ ਸਾਹਿਬ ਦਾ ਜਨਮ ਬਿਦਰ ਜੋ ਕਿ ਦੱਖਣ ਵਿੱਚ ਸਥਿਤ ਹੈ ਦੇ ਸਥਾਨ ਤੇ 3 ਨਵੰਬਰ 1675, 5 ਮੱਘਰ ਨਾਨਕ ਸ਼ਾਹੀ ਸੰਮਤ 206 ਨੂੰ ਹੋਇਆ। ਬਿਦਰ ਦੱਖਣ ਤੋਂ ਕੋਈ ਸਤ ਮੀਲ ਦੀ ਦੂਰੀ ਤੇ ਨਾਨਕ ਝੀਰਾ ਅਸਥਾਨ ਹੈ, ਜਿਥੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਉਸ ਸਮੇਂ ਇਲਾਕੇ ਦੇ ਲੋਕਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ ਕਿ ਉਨ੍ਹਾਂ ਦੀ ਧਰਤੀ 'ਚੋਂ ਖਾਰਾ ਪਾਣੀ ਨਿਕਲਦਾ ਹੈ। ਆਪ ਕਿਰਪਾ ਕਰੋ ਤਾਂ ਕਿ ਸਾਫ-ਸ਼ੁਧ ਪਾਣੀ ਨਿਕਲੇ। ਸਾਹਿਬ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਦਾ ਸਨੇਹ ਵੇਖ ਕੇ ਉਨ੍ਹਾਂ ਦੀ ਮੰਗ ਮੰਨ ਲਈ ਤੇ ਆਪਣੇ ਚਰਨਾਂ ਨਾਲ ਇਕ ਪੱਥਰ ਨੂੰ ਦੂਜੇ ਪਾਸੇ ਕੀਤਾ ਤਾਂ ਪਹਾੜੀ ਵਿਚੋਂ ਛਮ-ਛਮ ਪਾਣੀ ਵੱਗਣ ਲੱਗ ਪਿਆ। ਸਭ ਤੋਂ ਪਹਿਲਾਂ ਗੁਰੂ ਜੀ ਨੇ ਆਪ ਜਲ ਛਕ ਕੇ ਉਸ ਨੂੰ ਅੰਮ੍ਰਿਤ ਕੀਤਾ ਤੇ ਬਾਅਦ ਵਿੱਚ ਸੰਗਤਾਂ ਨੇ ਠੰਢਾ ਤੇ ਮਿੱਠਾ ਜਲ ਛਕਿਆ। ਅੱਜ-ਕਲ ਉਸ ਅਸਥਾਨ ਦਾ ਨਾਂ ਨਾਨਕ ਝੀਰਾ ਹੈ। ਇੱਥੇ ਸੰਗਤਾਂ ਦਰਸ਼ਨ ਲਈ ਲਗਾਤਾਰ ਆਉਂਦੀਆਂ ਰਹਿੰਦੀਆਂ ਹਨ।

ਭਾਈ ਸਾਹਿਬ ਦੇ ਦਾਦਾ ਜੀ ਬਿਦਰ ਦੇ ਹੀ ਰਹਿਣ ਵਾਲੇ ਸਨ ਤੇ ਜਾਤ ਦੇ ਨਾਈ ਸਨ ਤੇ ਨਾਈਪੁਣਾ ਹੀ ਕਰਦੇ ਸਨ ਤੇ ਮੁਸ਼ਕਲ ਨਾਲ ਹੀ ਗੁਜ਼ਾਰਾ ਕਰਦੇ ਸਨ। ਰਈਆ ਦੱਤ ਜੀ ਆਪ ਦੇ ਦਾਦ ਤੇ ਤੁਸਲੀ ਦੇਵੀ ਦਾਦੀ ਜੀ ਸਨ। ਭਾਈ ਸਾਹਿਬ ਦੇ ਪਿਤਾ ਸ਼੍ਰੀ ਗੁਰਨਰਾਇਣ ਜੀ ਦੋ ਭਰਾ ਸਨ। ਇਨ੍ਹਾਂ ਵਿਚੋਂ ਛੋਟਾ ਭਾਵ ਇਨ੍ਹਾਂ ਦੇ ਚਾਚਾ ਸ੍ਰੀ ਚਮਨ ਦੱਤ ਜੀ ਸੀ ਤੇ ਦਾਦੀ ਬਿਸ਼ਨ ਦੇਵੀ ਜੀ ਸਨ। ਇਨ੍ਹਾਂ ਦੇ ਅਗੇ ਕੋਈ ਸੰਤਾਨ ਨਹੀਂ ਸੀ। ਆਪ ਜੀ ਦੀ ਮਾਤਾ ਦਾ ਨਾਂ ਸ੍ਰੀਮਤੀ ਅਨਕੰਪਾ ਸੀ।

ਆਪ ਜੀ ਦੇ ਮਾਤਾ ਪਿਤਾ ਦੋਨੋਂ ਹੀ ਧਾਰਮਿਕ ਖਿਆਲਾਂ ਦੇ ਸਨ ਅਤੇ ਹਮੇਸ਼ਾ ਰੱਬੀ ਰੰਗ ਵਿੱਚ ਰੰਗੇ ਰਹਿੰਦੇ ਸਨ। ਆਪ ਜੀ ਦੇ ਦਾਦਾ ਤੇ ਦਾਦੀ ਆਪ ਜੀ ਦਾ ਹਮੇਸ਼ਾ ਖਿਆਲ ਰਖਦੇ ਸਨ ਤੇ ਖੁਸ਼ ਰਹਿੰਦੇ ਸਨ ਪਰ ਜਲਦੀ ਹੀ 1678 ਈ: ਵਿੱਚ ਇਨ੍ਹਾਂ ਦੀ ਮੌਤ ਹੋ ਗਈ।

ਉਸ ਸਮੇਂ ਦੇ ਪੰਡਤਾਂ ਨੇ ਨੀਵੀਂ ਜਾਤ ਦਾ ਹੋਣ ਕਰਕੇ ਵਿਦਿਆ ਦੇਣ ਤੋਂ ਇਨਕਾਰੀ ਕਰ ਦਿੱਤਾ ਸੀ। ਫਿਰ ਇਕ ਪਰਉਪਕਾਰੀ ਪੰਡਤ ਪ੍ਰਸ਼ੋਤਮ ਨੇ ਇਨ੍ਹਾਂ ਨੂੰ ਵਿਦਿਆ ਦੇਣ ਦੇਣਾ ਪ੍ਰਵਾਨ ਕਰ ਲਿਆ। ਭਾਈ ਸਾਹਿਬ ਚੰਦ ਕੇਸਾਧਾਰੀ ਸਨ ਤੇ ਪੰਡਤ ਵੀ ਕੇਸਾਧਾਰੀ ਸੀ ਸੋ ਉਹ ਬੱਚੇ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਪੰਡਤ ਜੀ ਨੇ ਉਨ੍ਹਾਂ ਦੇ ਮਾਤਾ-ਪਿਤਾ ਨੂੰ ਦਸਿਆ ਕਿ ਤੁਹਾਡਾ ਬੱਚਾ ਗੁਰੂ ਨਾਨਕ ਦੇਵ ਜੀ ਦਾ ਸਿੱਖ ਲੱਗਦਾ ਹੈ। ਇਸ ਲਈ ਇਸ ਨੂੰ ਇਕ ਵਾਰੀ ਨਾਨਕ ਝੀਰੇ ਵਿਖੇ ਭਾਈ ਖੁਸ਼ਹਾਲ ਜੀ ਦੇ ਦਰਸ਼ਨ ਕਰਵਾਏ ਜਾਣ। ਬਹੁਤ ਘੱਟ ਸਮੇਂ ਵਿੱਚ ਹੀ ਭਾਈ ਸਾਹਿਬ ਨੇ ਕਾਫੀ ਵਿਦਿਆ ਪ੍ਰਾਪਤ ਕਰ ਲਈ ਸੀ। 10 ਸਾਲ ਦੀ ਉਮਰ ਵਿੱਚ ਇਨ੍ਹਾਂ ਦੇ ਦਾਦਾ-ਚਾਚਾ ਦੀ ਮੌਤ ਹੋ ਗਈ ਤੇ ਇਨ੍ਹਾਂ ਦਾ ਮਨ ਬਹੁਤ ਉਦਾਸ ਹੋਇਆ। ਫਿਰ ਇਨ੍ਹਾਂ ਦੇ ਮਾਤਾ-ਪਿਤਾ ਇਨ੍ਹਾਂ ਨੂੰ ਨਾਨਕ ਝੀਰੇ ਵਿਖੇ ਭਾਈ ਖੁਸ਼ਹਾਲ ਜੀ ਪਾਸ ਲੈ ਗਏ। ਭਾਈ ਖੁਸ਼ਹਾਲ ਜੀ ਬਹੁਤ ਖੁਸ਼ ਹੋਏ ਤੇ ਕਿਹਾ ਕਿ ਤੁਹਾਡਾ ਬੱਚਾ ਤਾਂ ਗੁਰੂ ਘਰ ਦਾ ਸਿੱਖ ਲਗਦਾ ਹੈ। ਅੱਜ-ਕਲ ਗੁਰੂ ਗੋਬਿੰਦ ਸਿੰਘ ਜੀ ਪੰਜਾਬ ਵਿਖੇ ਅਨੰਦਪੁਰ ਦੇ ਅਸਥਾਨ ਤੇ ਸੰਗਤਾਂ ਨੂੰ ਤਾਰ ਰਹੇ ਹਨ। ਇਕ ਵਾਰੀ ਦਰਸ਼ਨ ਜ਼ਰੂਰ ਕਰਵਾਏ ਜਾਣ। 1686 ਈ: ਵਿੱਚ ਨਾਨਕ ਝੀਰੇ ਵਿਖੇ ਸੰਗਤਾਂ ਦਾ ਇਕੱਠ ਹੋਇਆ ਤੇ ਭਾਈ ਖੁਸ਼ਹਾਲ ਜੀ ਨੇ ਅਰਦਾਸ ਕੀਤੀ ਤੇ ਗੁਰੂ ਜੀ ਦੇ ਦਰਸ਼ਨਾਂ ਲਈ ਰਵਾਨਾ ਹੋਏ। ਭਾਈ ਸਾਹਿਬ ਚੰਦ ਤੇ ਇਨ੍ਹਾਂ ਦੇ ਮਾਤਾ-ਪਿਤਾ ਵੀ ਇਸ ਜਥੇ ਵਿੱਚ ਸ਼ਾਮਲ ਸਨ। ਗੁਰੂ ਜੀ ਦੇ ਦਰਸ਼ਨਾਂ ਲਈ ਜਾ ਰਿਹਾ ਇਹ ਜੱਥਾ ਜਦੋਂ ਪੰਜਾਬ ਦੀ ਧਰਤੀ ਤੇ ਪਿੰਡ ਘੜਾਮ ਵਿਖੇ ਪੁਜਿਆ ਤਾਂ ਇਨ੍ਹਾਂ ਨੂੰ ਪਤਾ ਲੱਗਿਆ ਕਿ ਗੁਰੂ ਜੀ ਅੱਜ-ਕਲ ਪਿੰਡ ਭੰਗਾਣੀ (ਪਾਉਂਟਾ ਸਾਹਿਬ) ਵਿਖੇ ਹਨ। ਜਥਾ ਪਾਉਂਟਾ ਸਾਹਿਬ ਨੂੰ ਮੁੜ ਪਿਆ। ਆਖਰ ਇਹ ਜੱਥਾ ਗੁਰੂ ਜੀ ਦੇ ਦਰਸ਼ਨਾਂ ਲਈ ਪੁਜ ਗਿਆ। ਇਸ ਸਮੇਂ ਭਾਈ ਸਾਹਿਬ ਚੰਦ ਦੀ ਉਮਰ ਲਗਭਗ 11 ਸਾਲ ਤੋਂ ਕੁਝ ਵੱਧ ਸੀ।

ਗੁਰੂ ਜੀ ਦੇ ਦਰਸ਼ਨ ਕਰਨ ਉਪਰੰਤ ਕੁਝ ਦਿਨ ਠਹਿਰਨ ਤੋਂ ਬਾਅਦ ਸਾਰਾ ਕਾਫਲਾ ਵਾਪਸ ਬਿਦਰ ਲਈ ਤੁਰ ਪਿਆ। ਪਰ ਭਾਈ ਸਾਹਿਬ ਚੰਦ ਗੁਰੂ ਦੇ ਚਰਨਾਂ ਵਿੱਚ ਹੀ ਠਹਿਰ ਗਏ। ਬਾਅਦ ਵਿੱਚ ਗੁਰੂ ਜੀ ਨੇ ਅਨੰਦਪੁਰ ਸਾਹਿਬ ਵਿਖੇ ਆ ਡੇਰਾ ਲਾਇਆ। ਹੁਣ ਇਥੇ ਹੀ ਭਾਈ ਸਾਹਿਬ ਚੰਦ ਦੀ ਉਮਰ 18 ਸਾਲ ਹੋ ਗਈ ਸੀ। ਇਸ ਸਮੇ ' ਭਾਵ 1693 ਈ: ਵਿੱਚ ਇਨ੍ਹਾਂ ਦੇ ਮਾਤਾ-ਪਿਤਾ ਫਿਰ ਗੁਰੂ ਜੀ ਦੇ ਦਰਸ਼ਨਾਂ ਲਈ ਆਏ ਹੋਏ ਸਨ। ਇਕ ਦਿਨ ਗੁਰੂ ਜੀ ਪਾਸ ਪੁੱਤਰ ਦੇ ਵਿਆਹ ਦੀ ਬੇਨਤੀ ਕੀਤੀ ਤਾਂ ਇਕ ਦਿਨ ਪਹਿਲਾਂ ਹੀ ਭਾਈ ਤੀਰਥ ਰਾਮ ਤੇ ਮਾਤਾ ਮਦਨ ਗਿਰੀ ਨੇ ਆਪਣੀ ਬੇਟੀ ਨਿਰੰਜਨੀ ਦੇ ਵਿਆਹ ਦੀ ਬੇਨਤੀ ਗੁਰੂ ਜੀ ਪਾਸ ਕੀਤੀ ਸੀ। ਗੁਰੂ ਜੀ ਨੇ ਇਹ ਰਿਸ਼ਤਾ ਜੋੜ ਦਿੱਤਾ।

ਇਸ ਤਰ੍ਹਾਂ ਬਿਦਰ ਨਿਵਾਸੀ ਭਾਈ ਸਾਹਿਬ ਚੰਦ ਪੁੱਤਰ ਗੁਰ ਨਰਾਇਣ ਤੇ ਅਨਕੰਪਾ ਅਤੇ ਬੀਬੀ ਨਿਰੰਜਨੀ ਪੁੱਤਰੀ ਭਾਈ ਤੀਰਥ ਰਾਮ ਤੇ ਮਦਨ ਗਿਰੀ ਨਾਲ ਨਗਰ ਨੰਗਲ ਸ਼ਹੀਦਾਂ (ਹੁਸ਼ਿਆਰਪੁਰ) ਨਾਲ ਫਰਵਰੀ 1693 ਈ: ਨੂੰ ਅਨੰਦ ਕਾਰਜ ਭਾਈ ਨੱਥਾ ਮਲ ਕੀਰਤਨੀਏ ਨੇ ਕਰਵਾਏ।

ਇਨ੍ਹਾਂ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਪਹਿਲਾਂ ਗੁਰਦਿਆ ਚੰਦ 3 ਜੁਲਾਈ 1696 ਤੇ ਦੂਜਾ ਭਾਈ ਗੁਰਲਾਲ ਚੰਦ 25 ਫਰਵਰੀ 1698 ਨੂੰ ਪੈਦਾ ਹੋਏ। ਇਕ ਪੁੱਤਰੀ ਗੁਰਨੈਨ 25 ਜਨਵਰੀ 1701 ਈ: ਨੂੰ ਪੈਦਾ ਹੋਈ।

ਭਾਈ ਸਾਹਿਬ ਸਿੰਘ ਇਕ ਮਹਾਨ ਯੋਧੇ ਸਨ। ਅਤੀ ਪਿਆਰੇ ਸਿਆਣੇ ਤੇ ਸੁਘੜ ਸੰਜਮੀ ਸਨ। ਮਿਲਣਸਾਰ ਅਤੇ ਬੇਹੱਦ ਨਰਮਦਿਲੀ ਸਨ। ਉਨ੍ਹਾਂ ਦੀ ਪਤਨੀ ਨਿਰੰਜਨ ਕੌਰ ਤੇ ਧੀ ਗੁਰਨੈਨ ਕੌਰ 29 ਮਾਰਚ 1704 ਈ: ਨੂੰ ਸ਼ਹੀਦ ਹੋ ਗਏ ਸਨ। ਚਮਕੌਰ ਦੀ ਗੜ੍ਹੀ ਵਿੱਚ ਦੋ ਪਿਆਰੇ ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਤੇ ਦੋਨੋਂ ਵੱਡੇ ਸਾਹਿਬਜ਼ਾਦੇ ਸ਼ਹੀਦੀ ਪਾ ਗਏ ਸਨ। ਸਭ ਤੋਂ ਆਖਰੀ ਜਥਾ ਜਿਸ ਦੇ ਜਰਨੈਲ ਭਾਈ ਸਾਹਿਬ ਸਿੰਘ ਸਨ ਦੇ ਨਾਲ ਪੰਜ ਸਿੰਘ ਹੋਰ ਸਨ ਜਿਨ੍ਹਾਂ ਵਿੱਚ ਭਾਈ ਤੀਰਥ ਸਿੰਘ ਜੋ ਇਨ੍ਹਾਂ ਦੇ ਸਹੁਰਾ ਸਾਹਿਬ ਸਨ ਤੇ ਭਾਈ ਰਣਜਿੱਤ ਸਿੰਘ ਜੋ ਸਾਲਾ ਸਾਹਿਬ ਸਨ, ਭਾਈ ਬਲਵੰਤ ਸਿੰਘ, ਭਾਈ ਦਲੀਪ ਸਿੰਘ ਤੇ ਬਹਾਦਰ ਸਿੰਘ ਆਖਰੀ ਜਥੇ ਦੇ ਤੌਰ ਤੇ ਯੁੱਧ ਵਿੱਚ ਕੁੱਦੇ ਤੇ ਬਹਾਦਰੀ ਨਾਲ ਲੜਦੇ-ਲੜਦੇ 6 ਦਸੰਬਰ, 1704 ਨੂੰ ਸ਼ਹੀਦੀਆਂ ਪਾ ਗਏ।

9465216530

----- 0 -----

ਹਵਾਲਾ: ਸਿਰੁ ਸਉਪੀਐ - ਲੇਖਕ ਬੇਅੰਤ ਸਿੰਘ ਕਲੇਰਾਂ ਵਾਲੇ

# ਸੰਖੇਪ ਗਾਥਾ ਲਹਿਣੇ ਤੋਂ ਗੁਰੂ ਅੰਗਦ ਦੇਵ ਜੀ

*ਕਵੀਸ਼ਰ ਸਵਰਨ ਸਿੰਘ ਭੌਰ*

ਗੁਰੂ ਅੰਗਦ ਦੇਵ ਜੀ ਦਾ ਜਨਮ 1504 ਮੁਤਾਬਕ 5 ਵੈਸਾਖ ਸੰਮਤ 1561 ਨੂੰ ਫਿਰੋਜ਼ਪੁਰ ਜਿਲੇ ਪਿੰਡ ਮਤੇ ਦੀ ਸਰਾਂ ਪਿਤਾ ਫੇਰੂ ਮੱਲ ਤੇ ਮਾਤਾ ਦਾਇਆ ਕੌਰ ਦੀ ਕੁਖੋਂ ਹੋਇਆ ਬਾਬਾ ਫੇਰੂ ਮੱਲ ਜੀ ਦੇ ਬਜੁਰਗ ਗੁਜਰਾਤ ਦੇ ਸੂਬੇ ਪਿੰਡ ਸੰਘੋਵਾਲ ਦੇ ਵਸਨੀਕ ਸਨ ਕਿਰਤ ਕਰਨ ਵਾਸਤੇ ਪੰਜਾਬ ਵਿੱਚ ਫਿਰੋਜ਼ਪੁਰ ਮਤੇ ਦੀ ਸਰਾ ਆ ਵੱਸੇ ਜਾਤ ਵਰਨ ਵੰਡ ਵਿੱਚ ਆਪ ਜੀ ਤ੍ਰੇਹਣ ਜਾਤ ਖੱਤਰੀ ਸਨ। ਮੱਤੇ ਦੀ ਸਰਾ ਨੂੰ ਬਾਬਰ ਬਾਦਸ਼ਾਹ ਵੇਲੇ ਉਜਾੜ ਦਿੱਤਾ ਫਿਰ ਇਕ ਨਾਗੇ ਸਾਧੂ ਨੇ ਇਸ ਦਾ ਨਿਰਮਾਣ ਕਰਵਾਇਆ। ਫਿਰ ਇਹ ਨਗਰ ਨਾਗੇ ਦੀ ਸਰਾ ਨਾਲ ਮਸ਼ਹੂਰ ਹੋ ਗਿਆ। ਬਾਬਾ ਫੇਰੂ ਮੱਲ ਜੀ ਫਾਰਸੀ ਦੇ ਚੰਗੇ ਗਿਆਤਾ ਸਨ। ਫਿਰੋਜ਼ਪੁਰ ਦੇ ਪਠਾਣ ਦੇ ਪਾਸ ਮੁਨੀਮੀ ਦੇ ਤੌਰ ਤੇ ਆਮਦਨ ਖਰਚ ਦੇ ਹਿਸਾਬ ਕਿਤਾਬ ਦੀ ਜੁਮੇਵਾਰੀ ਸੰਭਾਲ ਲਈ ਕੁਝ ਸਮੇਂ ਤੋਂ ਬਾਅਦ ਪਿੰਡ ਦੇ ਚੌਧਰੀ ਤਖਤ ਮੱਲ ਨੇ ਆਮਦਨ ਖਰਚ ਦੇ ਹਿਸਾਬ ਕਿਤਾਬ ਦਾ ਕੰਮ ਇਨ੍ਹਾਂ ਨੂੰ ਸੌਂਪ ਦਿੱਤਾ। ਤਖਤ ਮੱਲ ਬਹੁਤ ਧਨਾਢ ਸੀ। ਪਠਾਣੀ ਰਾਜ ਵਿੱਚ ਉਸ ਦਾ ਚੰਗਾ ਰਸੂਖ ਸੀ। ਫੇਰੂ ਮੱਲ ਤੇ ਤਖਤ ਮੱਲ ਦਾ ਸਕੇ ਭਰਾਵਾਂ ਵਰਗਾ ਪਿਆਰ ਸੀ। ਤਖਤ ਮੱਲ ਦੇ ਸੱਤ ਪੁੱਤਰ ਤੇ ਇਕ ਧੀ ਸੀ, ਜਿਸ ਦਾ ਸਿੱਖ ਇਤਿਹਾਸ ਵਿੱਚ ਬੀਬੀ ਤੇ ਮਾਤਾ ਵਿਰਾਈ ਕਰਕੇ ਨਾਂ ਪ੍ਰਸਿੱਧ ਹੈ। ਬਾਬਾ ਫੇਰੂ ਮੱਲ ਬੀਬੀ ਵਿਰਾਈ ਨੂੰ ਸਕੀਆਂ ਭੈਣਾਂ ਵਾਂਗਰ ਮੰਨਦੇ ਸਨ ਭਾਈ ਲਹਿਣਾ ਜੀ ਬੀਬੀ ਨੂੰ ਭੂਆ ਜੀ ਕਹਿਕੇ ਬੁਲਾਉਂਦੇ ਸਨ ਬੀਬੀ ਵਿਰਾਈ ਦੀ ਸ਼ਾਦੀ ਖਡੂਰ ਦੇ ਚੌਧਰੀ ਮਹਿਮੇ ਨਾਲ ਹੋ ਗਈ। ਬੀਬੀ ਜੀ ਆਤਮ ਦਰਸੀ ਸੁਭਾ ਦੇ ਮਾਲਕ ਸਨ। ਚੌਧਰੀ ਮਹਿਮੇ ਦਾ ਇਲਾਕੇ ਵਿੱਚ ਚੰਗਾ ਤਪ ਤੇਜ ਸੀ। ਲੋਕ ਇਸ ਪਾਸੋਂ ਲੋੜ ਪੈਣ ਤੇ ਆਪਣੀ ਗਰਜ ਕਰਕੇ ਹਾੜੀ ਸੌਣੀ ਕਰਜਾ ਮੋੜ ਦੇਂਦੇ ਸਨ। ਖਡੂਰ ਤੋਂ ਦੋ ਤਿੰਨ ਮੀਲ ਦੂਰੀ ਪਹਾੜ ਦੀ ਬਾਹੀ ਇੱਕ ਪਿੰਡ ਸੰਘਰ ਨਜ਼ਦੀਕ ਪਿੰਡ ਸਰਲੀ ਕਲਾਂ ਇਸ ਪਿੰਡ ਵਿੱਚ ਦੇਵੀ ਚੰਦ ਖੱਤਰੀ ਗੋਤ ਦੇ ਮਰਵਾਹੇ ਦਾ ਵੀ ਸ਼ਾਹੂਕਾਰਾ ਬਹੁਤ ਮਸ਼ਹੂਰ ਸੀ। ਲੋਕ ਇਸ ਪਾਸੋਂ ਹਰ ਕੰਮ ਪੁੱਛ ਕੇ ਕਰਦੇ ਮਹਿਮੇ ਚੌਧਰੀ ਤੇ ਦੇਵੀ ਚੰਦ ਦਾ ਸ਼ਾਹੂਕਾਰਾ ਕਰਕੇ ਬੜਾ ਪਿਆਰ ਸੀ। ਮਹਿਮਾ ਚੌਧਰੀ ਤੇ ਬੀਬੀ ਵਿਰਾਈ ਇਸ ਪ੍ਰਵਾਰ ਨੂੰ ਮਿਲਣ ਵਾਸਤੇ ਪਿੰਡ ਸੰਘਰ ਆਏ ਦੇਵੀ ਚੰਦ ਦੀ ਪੁੱਤਰੀ ਬੀਬੀ ਖੀਵੀ ਜਲ ਪਾਣੀ ਤਿਆਰ ਕਰਕੇ ਲਿਆਏ ਬੀਬੀ ਖੀਵੀ ਵੱਲੇ ਵੇਖ ਕੇ ਬੀਬੀ ਵਿਰਾਈ ਜੀ ਬੜੇ ਖੁਸ਼ ਹੋਏ ਕਹਿਣ ਲੱਗੇ ਧੀ ਜਵਾਨ ਹੋ ਗਈ ਹੈ। ਚੌਦਾ-ਪੰਦਰਾਂ ਸਾਲ ਦੀ ਹੈ, ਇਸ ਦੇ ਜੀਵਨ ਤੇ ਨਵਾਂ ਨਿਖਾਰ ਆ ਗਿਆ ਇਸ ਦੀ ਸ਼ਾਦੀ ਕਰ ਦੇਣੀ ਚਾਹੀਦੀ ਹੈ। ਖੀਵੀ ਦੇ ਮਾਤਾ ਜੀ ਕਹਿਣ ਲੱਗੇ ਭੈਣ ਜੀ ਤੁਸੀਂ ਵੀ ਧਿਆਨ ਰੱਖਿਉ। ਕੋਈ ਚੰਗਾ ਘਰ ਵੇਖ ਕੇ ਹਾਣ ਪ੍ਰਵਾਨ ਲੜਕਾ ਵੇਖ ਲਿਉ। ਇਹ ਕਾਰਜ ਭੈਣ ਭਰਾ ਹੀ ਕਰਦੇ ਹਨ। ਅਸੀਂ ਧੀ ਦਾ ਰਿਸ਼ਤਾ ਤੁਹਾਡੀ ਝੋਲੀ ਪਾ ਦਿਆਂਗੇ। ਲੌਢਾ ਪਹਿਰ ਹੋ ਗਿਆ ਬੀਬੀ ਖੀਵੀ ਜੀ ਪ੍ਰਸਾਦ ਤਿਆਰ ਕੀਤਾ ਦੋਵਾਂ ਪਰਿਵਾਰਾਂ ਇਕੱਠਿਆਂ ਬੈਠ ਕੇ ਛਕਿਆ ਤੇ ਬੀਬੀ ਜੀ ਤੇ ਚੌਧਰੀ ਮਹਿਮਾ ਜੀ ਖਡੂਰ ਆ ਗਏ ਕੁਝ ਦਿਨ ਬੀਤ ਗਏ ਚੌਧਰੀ ਨਾਲ ਬੀਬੀ ਵਿਰਾਈ ਨੇ ਸਲਾਹ ਕੀਤੀ। ਮੇਰੇ ਪੇਕੇ ਪ੍ਰਵਾਰ ਨਾਲ ਫੇਰੂ ਮੱਲ ਦਾ ਬਹੁਤ ਪਿਆਰ ਹੈ। ਉਸ ਦਾ ਹੋਣਹਾਰ ਪੁੱਤਰ ਬੜਾ ਸੋਹਣਾ ਹੈ ਪਹਿਲੇ ਆਪਾ ਮੇਰੇ ਪੇਕੇ ਚੱਲੀਏ ਉਨ੍ਹਾਂ ਨਾਲ ਸਲਾਹ ਮਸ਼ਵਰਾ ਕਰੀਏ। ਫਿਰ ਜੇਵੇ ਹੋਵੇਗੀ ਕਰ ਲਵਾਂਗੇ ਦੋਵੇ ਜਾਣੇ ਮੱਤੇ ਦੀ ਸਰਾਏ ਪਹੁੰਚ ਗਏ। ਸਵੇਰੇ ਫੇਰੂ ਮੱਲ ਨੂੰ ਪਤਾ ਲੱਗਾ ਭੈਣ ਵਿਰਾਈ ਤੇ ਜੀਜਾ ਚੌਧਰੀ ਖਡੂਰ ਤੋਂ ਆਏ ਹਨ। ਉਨ੍ਹਾਂ ਨੂੰ ਸਮੇਤ ਪਰਿਵਾਰ ਮਿਲਣ ਵਾਸਤੇ ਗਏ ਤਖਤ ਮੱਲ ਨੇ ਗੱਲ ਸ਼ੁਰੂ ਕੀਤੀ। ਵਿਰਾਈ ਤੇ ਚੌਧਰੀ ਲਹਿਣੇ ਵਾਸਤੇ ਲੜਕੀ ਵੇਖ ਕੇ ਆਏ ਨੇ ਕਹਿੰਦੇ ਨੇ ਲੜਕੀ ਬੜੀ ਸੁਗੜ ਸਿਆਣੀ ਹੈ। ਜੇ ਆਪ ਹਾਂ ਕਰ ਦੇਵੋ ਤਾਂ ਲਹਿਣੇ ਦਾ ਰਿਸ਼ਤਾ ਹੋ ਜਾਵੇਗਾ। ਦੇਵੀ ਚੰਦ ਮਰਵਾਹੇ ਦੀ ਲੜਕੀ ਹੈ। ਖਡੂਰ ਦੇ ਨਜਦੀਕ ਪਿੰਡ ਸੰਘਰ ਹੈ ਇਹ ਸਾਰੀ ਜ਼ਿੰਮੇਵਾਰੀ ਆਪ ਨਿਭਾਉਣਗੇ। ਫੇਰੂ ਮੱਲ ਬੜਾ ਖੁਸ਼ ਹੋਇਆ। ਅਸੀਂ ਕੁੜਮਾਂ ਦੇ ਜਾਵਾਂਗੇ ਆਪਣੀ ਭੈਣ ਨੂੰ ਮਿਲ ਕੇ ਆਇਆ ਕਰਾਂਗੇ, ਆਪਣੇ ਵੀਰ ਨੂੰ ਖੁਸ਼ੀ ਦਾ ਸਨੇਹਾ ਦੇ ਕੇ ਖਡੂਰ ਆ ਗਏ। ਫਿਰ ਅਗਲੇ ਦਿਨ ਸੰਘਰ ਆਣਕੇ ਆਪਣੇ ਭਰਾ ਫੇਰੂ ਮੱਲ ਦੀ ਬਾਬਤ ਕਿਹਾ ਮੇਰਾ ਧਰਮ ਭਰਾ ਫੇਰੂ ਮੱਲ ਮੇਰੇ ਪੇਕੇ ਉਸ ਦਾ

ਹੋਣਹਾਰ ਪੁੱਤਰ ਲਹਿਣਾ ਅਸਾ ਉਸ ਦੀ ਚੋਣ ਕੀਤੀ। ਸਾਰਾ ਪ੍ਰਵਾਰ ਵੈਸਨੂੰ ਹੈ ਲੜਕਾ ਪੰਦਰਾ ਕੁ ਸਾਲ ਦਾ ਹੈ। ਵੈਸਨੂੰ ਦੇਵੀ ਜਵਾਲਾ ਜੀ ਦੇ ਦਰਸ਼ਨ ਕਰਨ ਹਰ ਸਾਲ ਸੰਗ ਲੈ ਕੇ ਜਾਂਦੇ ਹਨ। ਗਰੀਬਾਂ ਦਾ ਸਹਾਇਕ ਹਨ ਦਾਜ ਲੈਣ ਦੇ ਣ ਦੇ ਹੱਕ ਵਿੱਚ ਨਹੀਂ। ਅਸੀਂ ਸਾਰੀ ਗੱਲ ਦੀ ਜ਼ਿੰਮੇਵਾਰੀ ਚੁਕਦੇ ਹਾਂ। ਉਨ੍ਹਾਂ ਵੱਲੋਂ ਤੁਹਾਨੂੰ ਕੋਈ ਉਲਾਮਾ ਨਹੀਂ ਆਵੇ ਗਾ। ਬੀਬੀ ਵਿਰਾਈ ਪਾਸੋਂ ਇਹ ਗੱਲ ਸੁਣਕੇ ਦੇਵੀ ਚੰਦ ਤੇ ਕਿਰਨ ਦੇਵੀ ਬੜੇ ਖੁਸ਼ ਹੋਏ। ਵੈਸਨੂੰ ਸਾਕ ਕਿਹੜੇ ਮਿਲਦੇ ਨੇ ਅਜ ਕਲ ਮੁੰਡੇ ਨਸ਼ੇ ਪੱਤੇ ਬਹੁਤ ਕਰਦੇ ਹਨ, ਅਸੀਂ ਵੀ ਇਸ ਬਹਾਨੇ ਉਨ੍ਹਾਂ ਦੇ ਨਾਲ ਦੇਵੀ ਦੇ ਦਰਸ਼ਨ-ਕਰਨ ਜਾਇਆ ਕਰਾਂਗੇ। ਨਾਲੇ ਬੀਬੀ ਵਿਰਾਈ ਦਾ ਭਤੀਜਾ ਹੈ ਕਿਹੜਾ ਓਪਰਾ ਹੈ। ਖਡੂਰ ਤੇ ਸੰਘਰ ਕਿਹੜਾ ਦੂਰ ਹੈ। ਸੁਖ ਸਾਂਦ ਦਾ ਪਤਾ ਲੱਗਦਾ ਰਵੇਗਾ। ਥੋਹੜੇ ਦਿਨਾਂ ਬਾਅਦ ਵਿਆਹ ਦਾ ਦਿਨ ਪੱਕਾ ਕਰ ਦਿੱਤਾ। 16 ਮਾਘ 1576 ਦੇ ਦਿਨ ਸਾਹੇ ਚਿਠੀ ਲਿਖ ਕੇ ਭੇਜ ਦਿੱਤੀ ਤੇ ਤਕੀਦ ਵਿੱਚ ਕਿਹਾ ਜਾਂਞੀ ਸਬਰ ਸੰਤੋਖ ਵਾਲੇ ਆਉਣ। ਬਸੰਤ ਰੁਤ ਸੀ ਬਸੰਤ ਦੇ ਮੰਗਲ ਗਾਏ ਗਏ ਵਿਆਹ ਦੀਆ ਰਸਮਾਂ ਪੂਰੀਆਂ ਕਰਕੇ ਜੰਞ ਵਾਪਸ ਪਰਤ ਗਈ ਤਖਤ ਮੱਲ ਤੇ ਫੇਰੂ ਮੱਲ ਦੇ ਪਿਆਰ ਵਿੱਚ ਚੁਗਲ ਨੇ ਤਰੇੜ ਪਾ ਦਿੱਤੀ ਤਖਤ ਮੱਲ ਨੂੰ ਕਿਹਾ ਫੇਰੂ ਮੱਲ ਆਪ ਦੇ ਕਾਰੋਬਾਰ ਵਿੱਚ ਹੇਰਾ ਫੇਰੀ ਕਰਕੇ ਮਾਇਆ ਇਕੱਠੀ ਕਰਦਾ ਹੈ। ਹਜ਼ਾਰਾਂ ਰੁਪਏ ਦਾ ਗਮਨ ਨਿਕਲ ਆਵੇਗਾ ਪੜਤਾਲ ਕਰਵਾ ਕੇ ਲਵੋ ਤਖਤ ਮੱਲ ਸੁਣ ਕੇ ਬਿਨਾ ਪੁਛੇ ਫੇਰੂ ਮੱਲ ਨੂੰ ਕੈਦ ਕਰ ਲਿਆ। ਉਹ ਕਿਸੇ ਦੀ ਸਫਾਰਸ਼ ਵੀ ਨਹੀਂ ਸੀ ਮੰਨਦਾ ਬਹੁਤ ਅਮੋੜ ਸੁਭਾ ਦਾ ਮਾਲਕ ਸੀ। ਲਹਿਣਾ ਜੀ ਦੂਰ ਦੀ ਸੋਚ ਕੇ ਭੂਆ ਵਿਰਾਈ ਕੋਲ ਖਡੂਰ ਆ ਗਏ ਤਖਤ ਮੱਲ ਆਪਣੀ ਧੀ ਵਿਰਾਈ ਦੀ ਕਦੀ ਕੋਈ ਗੱਲ ਨਹੀਂ ਸੀ ਮੋੜਦਾ। ਬੀਬੀ ਵਿਰਾਈ ਨੂੰ ਫੇਰੂ ਮੱਲ ਦੀ ਇਮਾਨਦਾਰੀ ਤੇ ਪੂਰਨ ਭਰੋਸਾ ਸੀ। ਬੀਬੀ ਵਿਰਾਈ ਇਸ ਸਮੇਂ ਗੁਰੂ ਨਾਨਕ ਦੇਵ ਜੀ ਦੀ ਸਿਖੀ ਧਾਰਨ ਕਰ ਚੁੱਕੀ ਸੀ ਭਾਈ ਲਹਿਣਾ ਜੀ ਬੀਬੀ ਵਿਰਾਈ ਨਾਲ ਗੁਰੂ ਨਾਨਕ ਦੇਵ ਜੀ ਦੇ ਸਤਿਸੰਗ ਦੀ ਵੀ ਹਾਜ਼ਰੀ ਭਰਨ ਗਏ। ਉਨ੍ਹਾਂ ਤੋਂ ਅਸ਼ੀਰਵਾਦ ਹਾਸਲ ਕੀਤਾ। ਬੀਬੀ ਵਿਰਾਈ ਪਾਸੋਂ ਚਿੱਠੀ ਲੈ ਕੇ ਲਹਿਣਾ ਜੀ ਗਏ ਬੀਬੀ ਜੀ ਆਪ ਦੇ ਪਿਤਾ ਨੂੰ ਲਿਖ ਭੇਜਿਆ ਸੀ ਫੇਰੂ ਮੱਲ ਤੁਰਤ ਰਿਹਾ ਕੀਤਾ ਜਾਵੇ। ਉਹ ਆਪਣੇ ਪੁੱਤਰ ਨਾਲ ਹਿਸਾਬ ਕਿਤਾਬ ਦੀ ਸਹੀ ਰਿਪੋਰਟ ਦੇ ਸਕਣ। ਸਾਰੇ ਹਿਸਾਬ ਕਿਤਾਬ ਵਿੱਚ ਇਕ ਪੈਸੇ ਦਾ ਕੋਈ ਘਪਲਾ ਨਾ ਨਿਕਲਣ ਤੇ ਇੱਜਤ ਸਨਮਾਨ ਨਾਲ ਬਰੀ ਹੋ ਗਏ। ਤਖਤ ਮੱਲ ਦਾ ਕੰਮ ਛੱਡ ਕੇ ਹਰੀਕੇ ਪੱਤਣ ਦੁਕਾਨ ਪਾਈ ਕਾਮਯਾਬ ਨਾ ਹੋਏ ਫਿਰ ਸਹੁਰਿਆਂ ਦੀ ਸਲਾਹ ਨਾਲ ਖਡੂਰ ਦੁਕਾਨ ਦਾ ਕੰਮ ਸ਼ੁਰੂ ਕੀਤਾ ਕਾਮਜਾਬ ਹੋ ਗਏ। ਮੌਤ ਹਰ ਇਕ ਇਨਸਾਨ ਤੇ ਜ਼ਰੂਰ ਆਉਣੀ ਹੈ। ਬਾਬਾ ਫੇਰੂ ਮੱਲ ਜੀ 1526 ਸੰਨ ਨੂੰ ਗੁਰਪੁਰਵਾਸੀ ਹੋ ਗਏ। ਘਰ ਦੀ ਜ਼ਿਮੇਂਵਾਰੀ ਲਹਿਣਾ ਜੀ ਦੇ ਸਿਰ ਆ ਪਈ ਦੁਕਾਨਦਾਰੀ ਦੇ ਕੰਮ ਤੋਂ ਵਿਹਲੇ ਹੋ ਕੇ ਰਾਤ ਨੂੰ ਦੇਵੀ ਦੀਆਂ ਭੇਟਾ ਗਾਉਣ ਦਾ ਕੰਮ ਆਪਣਾ ਮਨ ਭਾਉਂਦਾ ਸ਼ੁਗਲ ਸੀ। ਅੰਮ੍ਰਿਤ ਵੇਲੇ ਇਸਨਾਨ ਕਰਕੇ ਦੇਵੀ ਦੀਆਂ ਭੇਟਾ ਗਾਉਣਾ ਸ਼ੁਰੂ ਕਰਨ ਲੱਗੇ ਸੀ ਅਚਾਨਕ ਪ੍ਰਮੇਸ਼ਰ ਦੀ ਐਸੀ ਕਰਨੀ ਹੋਈ। ਭਾਈ ਲਹਿਣਾ ਆਤਮਕ ਅਤੇ ਮਾਨਸਕ ਤੌਰ ਤੇ ਆਪਣੇ ਆਪ ਨੂੰ ਖੁੰਜਿਆ ਖੁੰਜਿਆ ਮਹਿਸੂਸ ਕਰ ਰਹੇ ਸਨ। ਭਾਈ ਜੋਧ ਜੀ ਦੇ ਮੁਖਾਰ ਬਿੰਦ ਤੋਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣੀ ਇਹ ਬਾਣੀ ਆਸਾ ਦੀ ਵਾਰ ਦੀ 21 ਵੀਂ ਪਉੜੀ ਦੀਆਂ ਤੁਕਾਂ ਸੁਣ ਕੇ ਜੀਵਨ ਨੂੰ ਪਲਟਾ ਦੇ ਗਈਆਂ। ਭਾਈ ਲਹਿਣਾ ਜੀ ਦੀ ਸਾਰੀ ਅੰਦਰਲੀ ਚੇਤਨਾ ਹਿਲ ਗਈ। ਉਹ ਬੀਬੀ ਵਿਰਾਈ ਕੋਲ ਆਪਣੀ ਮਾਨਸਕ ਦਸਾ ਬਿਆਨ ਕਰਨ ਲਈ ਆ ਪੁੱਜੇ। ਆਤਮ ਦਰਸੀ ਬੀਬੀ ਜੀ ਕਿਹਾ ਤੁਸੀਂ ਕਰਤਾਰਪੁਰ ਗੁਰੂ ਜੀ ਦੇ ਦਰਸ਼ਨ ਕਰੋ ਤੁਹਾਡੀ ਸਾਰੀ ਚਿੰਤਾ ਦੂਰ ਹੋ ਜਾਵੇਗੀ। ਅਕਤੂਬਰ- ਨਵੰਬਰ ਦੇ ਮਹੀਨੇ ਵਿੱਚ ਦੇਵੀ ਦਰਸ਼ਨਾਂ ਲਈ ਦੇਵੀ ਭਗਤਾਂ ਦਾ ਟੋਲਾ ਤਿਆਰ ਹੋ ਚੁੱਕਾ ਸੀ ਤੇ ਕਰਤਾਰਪੁਰ ਪਹੁੰਚ ਗਏ ਬਾਹਰਵਾਰ ਡੇਰਾ ਕੀਤਾ। ਪ੍ਰਸਾਦਾ ਪਾਣੀ ਛੱਕ ਕੇ ਰਾਤ ਕੱਟੀ ਸਵੇਰੇ ਭਗਤਾਂ ਪਾਸੋਂ ਕੁਝ ਸਮਾਂ ਮੰਗ ਕੇ ਆਪਣੀ ਘੋੜੀ ਤੇ ਅਸਵਾਰ ਹੋ ਕੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਆਉਣਗੇ। ਘੋੜੀ ਤੇ ਚੜ੍ਹੇ ਜਾਂਦੇ ਸਨ ਅੱਗੇ ਗੁਰੂ ਨਾਨਕ ਦੇ ਵ ਜੀ ਪੈਦਲ ਜਾਂਦੇ ਸਨ। ਉਨ੍ਹਾਂ ਨੂੰ ਗੁਰੂ ਸਾਹਿਬ ਬਾਰੇ ਪੁਛਿਆ, ਉਨ੍ਹਾਂ ਕਿਹਾ ਤੁਸੀਂ ਘੋੜੀ ਤੇ ਅਸਵਾਰ ਮੇਰੇ ਪਿਛੇ ਆ ਜਾਉ ਤੁਹਾਨੂੰ ਉਨ੍ਹਾਂ ਦੇ ਘਰ ਪੁਚਾ ਦੇਵਾਂਗੇ। ਇਥੇ ਇਕ ਨੁਕਤਾ ਬਹੁਤ ਧਿਆਨ ਮੰਗਦਾ ਹੈ। ਖਡੂਰ ਸਹਿਬ ਸੰਨ 1517 ਵਿੱਚ ਬੀਬੀ ਵਿਰਾਈ ਨਾਲ ਦਰਸ਼ਨ ਕੀਤੇ ਸਨ ਫਿਰ ਸੰਨ 1532 ਨੂੰ ਦੂਸਰੀ ਵਾਰ ਕਰਤਾਰਪੁਰ ਦਰਸ਼ਨ ਕੀਤੇ ਗੁਰੂ ਜੀ ਪਛਾਣੇ ਕਿਉ ਨਾ ਗਏ। ਉਹ ਸਾਧਾਰਣ

ਪੈਰੀ ਪਊਏ, ਨਾ ਲੰਮਾ ਚੋਲਾ, ਨਾ ਭਗਵੇ ਬਸਤਰ, ਭਾਈ ਲਹਿਣਾ ਜੀ ਪਿਛੇ ਪਿਛੇ ਧਰਮ ਸਾਲਾ ਪਹੁੰਚ ਗਏ। ਘੋੜੀ ਕਿਲੇ ਨਾਲ ਬੰਨ ਕੇ ਅੰਦਰ ਆ ਜਾਣ ਤੇ ਗੁਰੂ ਸਾਹਿਬ ਉਨ੍ਹਾਂ ਦਾ ਨਾਮ ਪੁਛਿਆ ਤੇ ਕਿਥੋਂ ਆਏ ਜੇ ਆਪਣਾ ਨਾਮ ਤੇ ਖਡੂਰ ਤੋਂ ਆਏ ਹਾਂ ਨਾਲ ਹੀ ਮੰਨ ਨੂੰ ਪਰੇਸ਼ਾਨੀ ਹੋਈ। ਮੇਰੇ ਪਾਸੋਂ ਵੱਡੀ ਭੁੱਲ ਹੋਈ ਹੈ। ਮੈਂ ਘੋੜੀ 'ਤੇ ਚੜ੍ਹ ਕੇ ਆਇਆ ਗੁਰੂ ਸਾਹਿਬ ਮੇਰੇ ਅਗਾੜੀ ਪੈਦਲ ਆਏ ਨੇ ।ਮਹਾਰਾਜ ਕਿਹਾ ਪ੍ਰੇਸ਼ਾਨ ਹੋਣ ਦੀ ਲੋੜ ਨਹੀਂ। ਲਹਿਣੇ ਦਾਰ ਸਦਾ ਘੋੜੀਆਂ 'ਤੇ ਚੜ੍ਹਕੇ ਆਇਆ ਕਰਦੇ ਹਨ। ਤੁਸਾਂ ਸਾਥੋਂ ਲੈਣਾ ਹੈ ਚੰਗਾ ਹੋ ਗਿਆ ਸਾਨੂੰ ਲੱਭਣਾ ਨਹੀਂ ਪਿਆ। ਭਗਤਾਂ ਦੇ ਟੋਲੇ ਨੂੰ ਸਾਫ-ਸਾਫ ਦਸ ਦਿੱਤਾ ਹੁਣ ਪੱਥਰਾਂ ਦੀ ਪੂਜਾ ਨਹੀਂ ਕਰਨਗੇ। ਸੰਗ ਨੂੰ ਜੰਮੂ ਵੱਲ ਤੋਰ ਕੇ ਆਪ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਹੋ ਕੇ ਸੇਵਾ ਵਿੱਚ ਰੁੱਝੇ ਥੋਹੜੇ ਦਿਨਾਂ ਬਾਅਦ ਸਤਿਗੁਰਾਂ ਹੁਕਮ ਕਰ ਦਿੱਤਾ। ਲਹਿਣਾ ਜੀ ਤੁਸੀਂ ਖਡੂਰ ਜਾਉ ਹੁਕਮ ਦੀ ਪਾਲਣਾ ਕਰਦੇ ਹੋਏ ਖਡੂਰ ਆ ਗਏ। ਪ੍ਰੇਮ ਦੀ ਖਿੱਚ ਵਿੱਚ ਖਡੂਰ ਤੋਂ ਲੰਗਰ ਵਾਸਤੇ ਭਾਰੀ ਪੰਡ ਚੁਕ ਕੇ ਕਰਤਾਰਪੁਰ ਆ ਗਏ।ਸਤਿਗੁਰਾਂ ਦੀ ਬਾਬਤ ਪੁਛਿਆ ਮਾਤਾ ਜੀ ਕਹਿਣ ਲੱਗੇ ਗੁਰੂ ਸਾਹਿਬ ਖੇਤਾਂ ਵਿੱਚ ਕੰਮ ਕਰਦੇ ਨੇ ਤੁਸੀਂ ਥੱਕੇ ਆਏ ਜੇ ਪ੍ਰਸ਼ਾਦਾ ਪਾਣੀ ਛਕੋ ਤੇ ਆਰਾਮ ਕਰੋ।ਪਿਆਰੇ ਦੀ ਤਾਂਘ ਵਾਲੇ ਕਦੇ ਆਰਾਮ ਕਰਦੇ ਹਨ ?

*ਹਰਿ ਕੇ ਸੇਵਕ ਜੋ ਹਰਿ ਭਾਵੇ ਤਿਨ ਕੀ ਕਥਾ ਨਿਰਾਰੀ ਰੇ ।*

*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰ ਬ੍ਰਹਮ ਸੰਗਰੀ ਰੇ ।*

***ਅੰਗ 855***

ਪ੍ਰੇਮ ਦੀ ਖਿੱਚ ਵਿੱਚ ਖੇਤਾਂ ਵਿੱਚ ਪਹੁੰਚ ਗਏ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ ਸਤਿਗੁਰਾਂ ਘਾਹ ਵੱਡ ਕੇ ਇਕੱਠਾ ਕੀਤਾ ਸੀ। ਲਹਿਣਾ ਜੀ ਘਾਹ ਦੀ ਪੰਡ ਚੁੱਕ ਕੇ ਘਰ ਆ ਗਏ। ਮਾਤਾ ਸੁਲੱਖਣੀ ਜੀ ਵੇਖ ਕੇ ਕਿਹਾ ਮਾਹਰਾਜ ਇਹ ਵਿਚਾਰਾ ਅੱਗੇ ਖਡੂਰ ਤੋਂ ਭਾਰੀ ਪੰਡ ਲੈ ਕੇ ਆਇਆ ਸੀ ਤੁਸਾਂ ਵੀ ਇਸ ਨੂੰ ਪੰਡ ਚੁਕਾ ਦਿੱਤੀ ਵਿਚਾਰੇ ਦੇ ਕਪੜੇ ਚਿਕੜ ਨਾਲ ਖਰਾਬ ਹੋ ਗਏ। ਸਤਿਗੁਰਾਂ ਕਿਹਾ ਭਾਗ ਵਾਨੇ ਚਿਕੜ ਨਹੀਂ ਕੇਸਰ ਹੈ ਜੋ ਧਰ ਦਰਗਾਹ ਤੋਂ ਪ੍ਰਵਾਨ ਹੋ ਕੇ ਆਇਆ ਹੈ। ਭਾਈ ਲਹਿਣਾ ਜੀ ਲਗਭਗ ਸਤ ਸਾਲ ਗੁਰੂ ਨਾਨਕ ਪਾਤਸ਼ਾਹ ਜੀ ਦੀ ਸੰਗਤ ਦੁਰਾਨ ਸੈਕੜੇ ਘਟਨਾਵਾਂ ਦਾ ਥਹੁ ਪਤਾ ਹੀ ਸਿੱਖ ਇਤਿਹਾਸ ਦੱਸਦਾ ਹੈ। ਭਾਈ ਲਹਿਣਾ ਜੀ ਤੋਂ ਪਹਿਲਾਂ ਵੀ ਲੱਖਾਂ ਜਗਿਆਸੂ ਗੁਰੂ ਨਾਨਕ ਦੇਵ ਜੀ ਕੋਲੋਂ ਆਤਮਕ ਰਹਿਨੁਮਾਈ ਹਾਸਲ ਕਰ ਚੁੱਕੇ ਸਨ ਗੈਰ ਸਿੱਖ ਲਿਖਾਰੀਆਂ ਦੀ ਕਲਮ ਤੋਂ ਲਿਖੇ ਤੱਥ ਮਿਲਦੇ ਹਨ:

ਗੁਰੂ ਨਾਨਕ ਜੀ ਤਿਨ ਕਰੋੜ ਲੋਕਾਂ ਨੂੰ ਗੁਰਦੀਖਿਆਂ ਦਿੱਤੀ ਭਾਈ ਲਹਿਣੈ ਵਾਸਤੇ ਖੇਤੀ ਬਾੜੀ ਦਾ ਕੰਮ ਕਠਿਨ ਸੀ ਭਾਰੀਆਂ ਪੰਡਾਂ ਚੁਕਣੀਆਂ ਧਰਮਸ਼ਾਲਾ ਵਿੱਚ ਮੋਈ ਚੂਈ ਕੱਢਣੀ ਧਰਮਸ਼ਾਲਾ ਦੀ ਕੰਧ ਬਨਾਉਣੀ, ਚਿਕੜ ਵਿਚੋਂ ਲੋਟਾ ਕੱਢਣਾ, ਰਾਵੀ ਵਿੱਚ ਅੱਧੀ ਰਾਤ ਨੂੰ ਬਸਤਰ ਸੁਕਾਉਂਣੇ । ਇਸਨਾਨ ਵੇਲੇ ਹੋਰ ਅਨੇਕਾਂ ਪ੍ਰੀਖਿਆਵਾਂ ਵਿਚੋਂ ਪਾਸ ਹੋਣਾ ਸਿਖੀ ਸਿਧਾਂਤਾਂ ਦਾ ਹੁਕਮ ਮੰਨਣ ਲਈ ਉਚੇ ਆਦਰਸ਼ਾਂ ਦੀ ਪ੍ਰਾਪਤੀ ਹੈ ਗੁਰਬਾਣੀ ਦਾ ਫੁਰਮਾਨ ਹੈ:

***ਹੁਕਮ ਮੰਨਿਐ ਹੋਵੈ ਪ੍ਰਵਾਨ ਤ ਖਸਮੈ ਕਾ ਮਹਿਲ ਪਾਇਸੀ***

ਭਾਈ ਲਹਿਣਾ ਜੀ ਦੇ ਦੋ ਪੁੱਤਰ ਦਾਸੂ ਅਤੇ ਦਾਤੂ ਜੀ ਦੋ ਪੁਤਰੀਆਂ ਬੀਬੀ ਅਮਰੋ ਜੀ ਤੇ ਅਣੋਖੀ ਜੀ ਉਨ੍ਹਾਂ ਦੀ ਸਪੁਤਰੀ ਖੀਵੀ ਜੀ ਧਾਰਮਕ ਰੁਚੀ ਦੇ ਮਾਲਕ ਸਨ ਪਰਮਾਤਮਾ ਦੇ ਭਾਣੇ ਵਿੱਚ ਉੱਚੇ ਆਦਰਸ਼ਾਂ ਵਿੱਚ ਲਹਿਣਾ ਜੀ ਦੀ ਗੈਰ ਹਾਜ਼ਰੀ ਵਿੱਚ ਜੀਵਨ ਬਤੀਤ ਕੀਤਾ ਕਰਤਾਰਪੁਰ ਅਕਾਲ ਪੁਰਖ ਦੇ ਹੁਕਮ ਨਾਲ ਗੁਰੂ ਨਾਨਕ ਦੇਵ ਜੀ ਨੇ ਲਹਿਣੇ ਨੂੰ ਪਰਖ ਦੀ ਕਸਵੱਟੀ ਤੇ ਅੰਤਲੀ ਪ੍ਰੀਖਿਆ ਸਮੇ ' ਗੁਰੂ ਨਾਨਕ ਦੇਵ ਜੀ ਨਿਕਟਵਰਤੀ ਸਿਖਾਂ ਉੱਤੇ ਸਖਤ ਬਿਖਮ ਸਵਾਲ ਖੜਾ ਕਰ ਦਿੱਤਾ। ਕੁਝ ਕੁਤੇ ਇਕੱਠੇ ਕਰਕੇ ਹੱਥ ਵਿੱਚ ਸੋਟਾ ਫੜਕੇ ਸ਼ਿਕਾਰੀਆਂ ਵਾਂਗ ਮੋਢੇ ਝੋਲਾ ਪਾ ਕੇ ਰਾਵੀ ਵਲ ਤੁਰ ਪਏ ਇਕ ਥਾਂ ਸਫੈਦ ਕੱਪੜੇ ਵਿੱਚ ਮੁਰਦੇ ਦੀ ਛਕਲ ਵਰਗਾ ਸਰੀਰ ਨਿਆਈ ਵਲੇਟਿਆ ਪਦਾਰਥ ਪਿਆ ਸੀ ਸਤਿਗੁਰੂ ਜੀ ਉਸ ਥਾਂ ਬੈਠ ਗਏ ਬਾਕੀ ਸਿੱਖ ਵੀ ਪਾਸ ਬੈਠ ਗਏ। ਸਤਿਗੁਰਾਂ ਹੁਕਮ ਕੀਤਾ ਇਹ ਮੁਰਦਾ ਕਿਸ ਨੇ ਛਕਣਾ ਹੈ। ਉਹ ਅੱਗੇ ਆ ਜਾਵੇ ਇਸ ਹੁਕਮ ਵਿੱਚ ਤਬਦੀਲੀ ਨਹੀਂ ਹੋਵੇਗੀ ਤੇ ਬਚਨ ਕੀਤਾ:

***ਜਉ ਤਉ ਪ੍ਰੇਮ ਖੇਲਨ ਕਾ ਚਾਉ***
***ਸਿਰ ਧਰਿ ਤਲੀ ਗਲੀ ਮੇਰੀ ਆਉ***
***ਇਤੁ ਮਾਰਗਿ ਪੈਰ ਧਰੀਜੈ***
***ਸਿਰ ਦੀਜੈ ਕਾਣ ਨ ਕੀਜੈ***

***ਅੰਗ 1412***

ਇਹ ਐਸਾ ਹੁਕਮ ਹੋਣਾ ਹੈਰਾਨ ਕਰਦਾ ਸੀ ਸਾਰੇ ਲੋਕ

ਬਾਕੀ ਸਫਾ 26 'ਤੇ

ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਸ਼ੁਰੂ ਕਰ ਰਹੇ ਹਾਂ। ਮਾਰਚ 2015 ਦੇ ਅੰਕ ਵਿੱਚ, ਸੰਪਾਦਕ ਜੀ ਵੱਲੋਂ ਭੂਮਿਕਾ ਦੇ ਤੌਰ 'ਤੇ ਲਿਖੀ "ਗਿਆਨੀ ਦਿੱਤ ਸਿੰਘ ਤੇ ਸਿੰਘ ਸਭਾਈ ਗੁਰਬਾਣੀ ਵਿਆਖਿਆ" ਹੂ-ਬ-ਹੂ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ ਉਮੀਦ ਕਰਦੇ ਹਾਂ। ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ। ਅਪ੍ਰੈਲ 2015 ਤੋਂ ਪੁਸਤਕ ਲੜੀਵਾਰ ਸ਼ੁਰੂ ਕੀਤੀ ਜਾ ਰਹੀ ਹੈ।*

***ਮੁੱਖ ਸੰਪਾਦਕ***

ਗਿਆਨੀ ਦਿੱਤ ਸਿੰਘ ਦੇ ਜਨਮ (21 ਅਪ੍ਰੈਲ, 1850) ਸਮੇਂ ਪੰਜਾਬ ਪੂਰੀ ਤਰ੍ਹਾਂ ਅੰਗਰੇਜ਼ਾਂ ਦਾ ਗੁਲਾਮ ਹੋ ਚੁੱਕਾ ਸੀ। ਸੰਨ 1849 ਵਿੱਚ ਅੰਗਰੇਜ਼ਾਂ ਦਾ ਸ਼ਾਸਨ ਸਥਾਪਤ ਹੋ ਜਾਣ ਪਿਛੋਂ ਈਸਾਈ ਮਿਸ਼ਨਰੀਆਂ ਨੂੰ ਸਰਕਾਰ ਦਾ ਸਮਰਥਨ, ਸਰਪ੍ਰਸਤੀ ਤੇ ਸਹਾਇਤਾ ਪ੍ਰਾਪਤ ਹੋਈ। ਧਾਰਮਿਕ ਦ੍ਰਿਸ਼ਟੀ ਤੋਂ ਸਿੱਖਾਂ ਵਿੱਚ ਸਿਧਾਂਤਕ ਪੱਖੋਂ ਗਿਰਾਵਟ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਕਾਲ ਵਿੱਚ ਹੀ ਆ ਗਈ ਸੀ ਪਰ ਹੁਣ ਰਹਿੰਦੀ ਕਸਰ ਅੰਗਰੇਜ਼ ਸਾਮਰਾਜ ਪੂਰੀ ਕਰ ਰਿਹਾ ਸੀ। ਸਮੁੱਚੇ ਰੂਪ ਵਿੱਚ ਸੰਨ 1850 ਤੋਂ 1880 ਤੱਕ ਜਿੱਥੇ ਸਿੱਖ ਕੌਮ ਉਪਰ ਬਾਹਰੋਂ ਈਸਾਈ ਮਿਸ਼ਨਰੀਆਂ ਦਾ ਹੱਲਾ ਹੋਇਆ, ਉਥੇ ਅੰਦਰੋਂ ਸਿੱਖਾਂ ਵਿਚੋਂ ਹੀ ਸੋਢੀ, ਬੇਦੀ, ਭੱਲੇ ਆਦਿ ਗੁਰੂਡੰਮ ਦੀ ਆੜ ਹੇਠ ਆਪੋ ਆਪਣੀ ਪੂਜਾ ਕਰਵਾਉਣ ਲੱਗ ਪਏ ਸਨ।

ਇਤਿਹਾਸਕ ਦ੍ਰਿਸ਼ਟੀ ਤੋਂ ਦੇਖੀਏ ਤਾਂ 1853 ਈ: ਵਿੱਚ ਮਹਾਰਾਜਾ ਦਲੀਪ ਸਿੰਘ ਨੇ ਈਸਾਈ ਧਰਮ ਧਾਰਨ ਕਰ ਲਿਆ ਸੀ। ਸੰਨ 1873 ਵਿੱਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਧਰਮ ਵਿੱਚ ਸ਼ਾਮਲ ਹੋਣ ਦੀ ਇੱਛਾ ਜਾਹਰ ਕਰ ਦਿੱਤੀ। ਸਿੱਖ ਪੰਥ ਵਿੱਚ ਐਸੇ ਰੁਝਾਨ ਨੂੰ ਰੋਕਣ ਦੇ ਜਤਨ ਵਜੋਂ ਅਕਤੂਬਰ 1873 ਵਿੱਚ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ ਹੋਈ। ਸਿੰਘ ਸਭਾ ਦੇ ਉਦੇਸ਼ ਨੂੰ ਸਿਰੇ ਲਾਉਣ ਲਈ ਨਵੰਬਰ 1879 ਈ: ਨੂੰ ਸਿੰਘ ਸਭਾ ਲਾਹੌਰ ਸਥਾਪਤ ਹੋਈ। ਇਸ ਕਾਰਜ ਵਿੱਚ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਮੋਹਰੀ ਭੂਮਿਕਾ ਨਿਭਾਈ। ਸੰਨ 1883 ਵਿੱਚ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਸਥਾਪਨਾ ਹੋਈ ਅਤੇ 1886 ਈ: ਵਿੱਚ ਖਾਲਸਾ ਦੀਵਾਨ ਲਾਹੌਰ ਬਣਿਆ। ਖਾਲਸਾ ਦੀਵਾਨ ਲਾਹੌਰ ਦੇ ਉਦੇਸ਼ਾਂ ਵਿੱਚ ਮੁਖ ਰੂਪ ਵਿੱਚ ਸਿੱਖ ਫਿਲਾਸਫੀ ਤੇ ਇਤਿਹਾਸ ਦਾ ਪ੍ਰਚਾਰ ਕਰਨਾ ਅਤੇ ਸਿੱਖ ਧਰਮ ਦੀ ਵਿਲੱਖਣਤਾ ਨੂੰ ਸਥਾਪਤ ਕਰਨਾ ਸੀ। ਇਸ ਸਮੇਂ ਇਕ ਪਾਸੇ ਈਸਾਈ ਮਿਸ਼ਨਰੀ ਸਿੱਖਾਂ ਨੂੰ ਧਰਮ ਪਰਿਵਰਤਨ ਲਈ ਉਤਸ਼ਾਹਤ ਕਰ ਰਹੇ ਸਨ, ਦੂਜਾ ਸਿੱਖਾਂ ਵਿੱਚ ਹੀ ਗੁਰੂਡੰਮ ਅਤੇ ਹੋਰਨਾਂ ਸਮਾਜਿਕ-ਧਾਰਮਿਕ ਕੁਰੀਤੀਆਂ ਕਾਰਨ ਸਿੱਖ ਸਿਧਾਂਤ ਤੇ ਮਰਯਾਦਾ ਗਾਇਬ ਹੋ ਰਹੀ ਸੀ ਅਤੇ ਤੀਜਾ ਆਰੀਆ ਸਮਾਜ ਸਿੱਖ ਧਰਮ ਵਿਰੁੱਧ ਪ੍ਰਚਾਰ ਵਿੱਚ ਜੁਟਿਆ ਹੋਇਆ ਸੀ। ਅਜਿਹੇ ਮਾਹੌਲ ਵਿੱਚ ਸਿੰਘ ਸਭਾਈ ਦ੍ਰਿਸ਼ਟੀ ਤੋਂ ਗੁਰਬਾਣੀ ਵਿਆਖਿਆ ਆਰੰਭ ਹੋਈ।

ਕੁਝ ਪਿਛੋਕੜ ਵਿੱਚ ਜਾਈਏ ਤਾਂ ਜਰਮਨ ਮਿਸ਼ਨਰੀ ਡਾਕਟਰ ਈ. ਟ੍ਰੰਪ ਨੇ 1869 ਈ: ਨੂੰ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਦਾ ਕੰਮ ਸ਼ੁਰੂ ਕਰਕੇ 1877 ਈ: ਵਿੱਚ ਸ੍ਰੀ ਰਾਗ, ਮਾਝ ਰਾਗ, ਭਗਤ ਬਾਣੀ ਤੇ ਕੁਝ ਚੋਣਵੀਆਂ ਬਾਣੀਆਂ ਦੀ ਪ੍ਰਕਾਸ਼ਨਾ ਕੀਤੀ। ਸਿੱਖ ਵਿਦਵਾਨਾਂ ਨੇ ਇਨ੍ਹਾਂ ਅਰਥਾਂ ਨੂੰ ਅਨਰਥ ਕਿਹਾ। ਫਿਰ ਫਰੀਦਕੋਟ ਦਰਬਾਰ ਨੇ ਸਿੱਖ ਜਗਤ ਦੀ ਇਸ ਭਾਵਨਾ ਨੂੰ ਸਮਝ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਗਿਆਨੀ ਬਦਨ ਸਿੰਘ ਜੀ ਪਾਸੋਂ ਕਰਵਾਇਆ। ਉਨ੍ਹਾਂ 1877 ਈ: ਨੂੰ ਸ਼ੁਰੂ ਕਰਕੇ 1883

ਇਸ ਦੀ ਭਾਸ਼ਾ ਸਰਲ ਪੰਜਾਬੀ ਤੇ ਸਾਧ ਭਾਸ਼ਾ ਦਾ ਮਿਸ਼ਰਣ ਸੀ।

**ਸਿੰਘ ਸਭਾਈ ਵਿਆਖਿਆ ਪ੍ਰਣਾਲੀ ਦਾ ਅਧਿਐਨ ਕਰਨ ਤੋਂ ਪਹਿਲਾਂ ਇਕ ਗੱਲ ਵਿਚਾਰਨੀ ਜ਼ਰੂਰੀ ਹੈ ਕਿ ਡਾ. ਤਾਰਨ ਸਿੰਘ ਜੀ ਨੇ ਜੋ ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ ਵਿੱਚ ਸਿੰਘ ਸਭਾਈ ਪ੍ਰਣਾਲੀ ਦਾ ਜ਼ਿਕਰ ਕੀਤਾ ਹੈ, ਉਸ ਦਾ ਇਤਿਹਾਸ ਭਾਈ ਵੀਰ ਸਿੰਘ ਤੋਂ ਆਰੰਭ ਕੀਤਾ ਹੈ। ਡਾ. ਸਾਹਿਬ ਨੇ ਉਕਤ ਵਿਆਖਿਆ ਪ੍ਰਣਾਲੀ ਵਿੱਚ ਗਿਆਨੀ ਦਿੱਤ ਸਿੰਘ ਦਾ ਕਿਧਰੇ ਵੀ ਜ਼ਿਕਰ ਨਹੀਂ ਕੀਤਾ ਹੈ। ਇਸ ਵਿੱਚ ਕੋਈ ਸੰਦੇਹ ਨਹੀਂ ਕਿ ਭਾਈ ਵੀਰ ਸਿੰਘ ਦਾ ਕਾਰਜ ਖੇਤਰ ਗੁਰਬਾਣੀ ਵਿਆਖਿਆ ਸੰਬੰਧੀ ਅਤਿ ਮਹੱਤਵਪੂਰਨ ਹੈ ਪਰ ਇਸ ਤੋਂ ਪਹਿਲਾਂ ਗਿਆਨੀ ਦਿੱਤ ਸਿੰਘ ਦੇ ਕੀਤੇ ਕਾਰਜ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਭਾਈ ਵੀਰ ਸਿੰਘ ਜੀ ਦੇ ਜਨਮ (5 ਦਸੰਬਰ 1872) ਤੱਕ ਗਿਆਨੀ ਦਿੱਤ ਸਿੰਘ ਸਿੱਖ ਪੰਥ ਵਿੱਚ ਇੱਕ ਤਕੜੇ ਪ੍ਰਚਾਰਕ ਦੇ ਤੌਰ 'ਤੇ ਸਥਾਪਤ ਹੋ ਚੁੱਕੇ ਸਨ।**

**ਸਾਡੀ ਦ੍ਰਿਸ਼ਟੀ ਤੋਂ ਸਿੰਘ ਸਭਾਈ ਗੁਰਬਾਣੀ ਵਿਆਖਿਆ ਪ੍ਰਣਾਲੀ ਦਾ ਆਗਾਜ਼ ਗਿਆਨੀ ਦਿੱਤ ਸਿੰਘ ਜੀ ਤੋਂ ਹੁੰਦਾ ਹੈ, ਉਨ੍ਹਾਂ ਦੀਆਂ ਰਚਿਤ ਪੁਸਤਕਾਂ ਤੇ ਖਾਲਸਾ ਅਖਬਾਰ ਲਾਹੌਰ ਇਸ ਦਾ ਆਧਾਰ ਹਨ।** ਸਿੰਘ ਸਭਾ ਲਾਹੌਰ ਦੇ ਉਦੇਸ਼ਾਂ ਤੇ ਆਸ਼ਿਆਂ ਦੇ ਪ੍ਰਚਾਰ ਲਈ 13 ਜੂਨ, 1886 ਨੂੰ ਖਾਲਸਾ ਅਖਬਾਰ ਲਾਹੌਰ ਸ਼ੁਰੂ ਹੋਇਆ। ਇਸ ਦੇ ਸੰਪਾਦਕ ਗਿਆਨੀ ਦਿੱਤ ਸਿੰਘ ਸਨ ਅਤੇ 11 ਜੂਨ 1887 ਈ: ਤੋਂ ਇਸ ਸਪਤਾਹਕ ਅਖਬਾਰ ਵਿੱਚ ਇਕ ਕਾਲਮ ਸ਼ੁਰੂ ਹੋਇਆ, ਜਿਸ ਦਾ ਟਾਈਟਲ ਸੀ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼"। ਇਹ ਕਾਲਮ 11 ਜੂਨ 1887 ਤੋਂ ਸਤੰਬਰ 1901 ਤੱਕ ਹਰ ਹਫਤੇ ਪ੍ਰਕਾਸ਼ਤ ਹੁੰਦਾ ਰਿਹਾ। ਇਸ ਵਿੱਚ 550 ਦੇ ਕਰੀਬ ਸ਼ਬਦ ਸਲੋਕ ਜਾਂ ਗੁਰਬਾਣੀ ਟੂਕਾਂ ਦੀ ਵਿਆਖਿਆ ਹੋਈ ਹੈ। ਇਸ ਤੋਂ ਇਲਾਵਾ ਉਨ੍ਹਾਂ ਦੀ ਪੁਸਤਕ 'ਗੁਰਬਾਣੀ ਪ੍ਰਬੋਧ' ਵਿੱਚ 89 ਸ਼ਬਦਾਂ ਦੀ ਵਿਆਖਿਆ ਹੈ। 'ਸ੍ਰੀ ਗੁਰੂ ਅਰਜਨ ਪ੍ਰਬੋਧ' ਵਿੱਚ 51 ਸ਼ਬਦ ਸ੍ਰੀ ਰਾਗ ਮਹਲਾ ਪੰਜਵਾਂ ਦੀ ਵਿਆਖਿਆ ਹੈ। 'ਨਕਲੀ ਸਿੱਖ ਪ੍ਰਬੋਧ' ਪੁਸਤਕ ਵਿੱਚ 'ਲਾਵਾਂ' ਤੇ 'ਰਾਮਕਲੀ ਸੱਦ' ਬਾਣੀ ਉਪਰ ਗੰਭੀਰ ਵੀਚਾਰ ਕੀਤੀ ਹੈ। 'ਗੁਰਮਤਿ ਆਰਤੀ ਪ੍ਰਬੋਧ', 'ਸ੍ਰੀ ਗੁਰੂ ਨਾਨਕ ਪ੍ਰਬੋਧ', 'ਡਰਪੋਕ ਸਿੰਘ ਦਲੇਰ ਸਿੰਘ', 'ਧਰਮ ਦਰਪਨ', 'ਗੁੱਗਾ ਗਪੌੜਾ-ਸੁਲਤਾਨ ਪੁਆੜਾ', 'ਮੀਰਾਂ ਮਨੌਤ ਤੇ ਸੈਲਾਨੀ ਸਿੰਘ' ਆਦਿ ਰਚਨਾਵਾਂ ਵਿੱਚ ਵੀ ਸਮਕਾਲੀ ਸਮੱਸਿਆਵਾਂ ਦਾ ਗੁਰਬਾਣੀ ਦੀ ਵਿਆਖਿਆ ਰਾਹੀਂ ਸਮਾਧਾਨ ਕੀਤਾ ਹੈ।

ਗਿਆਨੀ ਦਿੱਤ ਸਿੰਘ ਨੇ ਸਿੱਖ ਸਿਧਾਂਤ, ਸਮਾਜਿਕ ਜੀਵਨ ਜਾਂਚ ਤੇ ਰਹਿਤ ਦੇ ਵੱਖ-ਵੱਖ ਵਿਸ਼ਿਆਂ ਪ੍ਰਤੀ ਗੁਰਬਾਣੀ ਦੀਆਂ ਉਦਾਹਰਣਾਂ ਦੇ ਕੇ ਸਿੱਖੀ ਦ੍ਰਿੜ੍ਹ ਕਰਵਾਈ ਹੈ। ਸਮਕਾਲੀ ਸਿੱਖ ਸਮਾਜ ਦੀ ਧਾਰਮਿਕ ਤੇ ਸਮਾਜਿਕ ਪਹਿਚਾਣ ਸਥਾਪਤ ਕਰਨ ਲਈ ਅਨੇਕਾਂ ਸਵਾਲਾਂ ਦੇ ਜਵਾਬ ਉਹ ਗੁਰ-ਸ਼ਬਦ ਰਾਹੀਂ ਸਪੱਸ਼ਟ ਕਰਦੇ ਸਨ। ਮੈਕਾਲਫ਼ ਨੂੰ ਅੰਗਰੇਜ਼ੀ ਵਿੱਚ ਟੀਕਾ ਕਰਨ ਲਈ ਗਿਆਨੀ ਦਿੱਤ ਸਿੰਘ ਨੇ ਵੀ ਪੂਰਾ ਸਹਿਯੋਗ ਦਿੱਤਾ। ਮੈਕਾਲਫ਼ ਨੇ ਸਿੱਖ ਰਿਲੀਜਨ ਦੇ ਆਰੰਭ ਵਿੱਚ ਜੋ ਪੰਜ ਵਿਦਵਾਨਾਂ ਦੇ ਚਿੱਤਰ ਦਿੱਤੇ ਹਨ ਉਨ੍ਹਾਂ ਵਿੱਚ ਗਿਆਨੀ ਦਿੱਤ ਸਿੰਘ ਦਾ ਗੁਰਬਾਣੀ ਵਿਆਖਿਆ ਵਿੱਚ ਪਾਏ ਯੋਗਦਾਨ ਦਾ ਕੋਈ ਜ਼ਿਕਰ ਨਹੀਂ ਕੀਤਾ।

**ਸਿੰਘ ਸਭਾਈ ਧਾਰਨਾਵਾਂ:**

ੳ) ਸਿੰਘ ਸਭਾ ਲਹਿਰ ਦਾ ਜੋ ਉਦੇਸ਼ ਸੀ ਉਸ ਅਨੁਸਾਰ ਸਿੱਖ ਪੰਥ ਦੀ ਸੁਤੰਤਰ ਧਾਰਮਿਕ ਹੋਂਦ ਨੂੰ ਸਥਾਪਨ ਕਰਨ ਦਾ ਪੂਰਾ ਯਤਨ ਕਰਨਾ। ਬਿਪਰਵਾਦ ਤੋਂ ਆਜ਼ਾਦ ਕਰਾਉਣ ਲਈ ਰਹਿਤ ਬਹਿਤ ਤੇ ਮਰਯਾਦਾ ਦਾ ਪ੍ਰਚਾਰ ਕਰਨਾ।

ਅ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੁਲ ਕੋਈ ਗੁਰੂ ਹੋ ਹੀ ਨਹੀਂ ਸਕਦਾ। ਇਸ ਤਰ੍ਹਾਂ ਦੇਹਧਾਰੀ ਗੁਰੂਡੰਮ ਤੇ ਪਾਖੰਡਵਾਦ ਦਾ ਡਟ ਕੇ ਖੰਡਨ ਕਰਨਾ।

ੲ) ਫੋਕਟ ਕਰਮਕਾਂਡ, ਮੜ੍ਹੀ ਮਸਾਣ ਦੀ ਪੂਜਾ, ਜੰਤਰਾਂ-ਮੰਤਰਾਂ-ਤੰਤਰਾਂ ਦੇ ਭਰਮ, ਥਿਤ-ਵਾਰ ਤੇ ਦਿਨਾਂ ਦਿਹਾਰਾਂ ਦੇ ਭਰਮ ਦਾ ਖੰਡਨ ਕਰਕੇ ਗੁਰਮਤਿ ਦ੍ਰਿੜ੍ਹ ਕਰਵਾਉਣੀ।

ਹੁਣ ਅਸੀਂ ਗਿਆਨੀ ਦਿੱਤ ਸਿੰਘ ਜੀ ਦੀ ਪਹੁੰਚ ਗੁਰਬਾਣੀ ਵਿਆਖਿਆ ਪ੍ਰਣਾਲੀ ਦੇ ਨਜ਼ਰੀਏ ਤੋਂ ਗੁਰਮਤਿ

ਦੇ ਕੁਝ ਵਿਸ਼ਿਆਂ ਪ੍ਰਤੀ ਦਿੱਤੀ ਜਾਣਕਾਰੀ ਨੂੰ ਨਮੂਨੇ ਦੇ ਤੌਰ 'ਤੇ ਦੇਖਾਂਗੇ:

**ਅਕਾਲ ਪੁਰਖ ਦੇ ਸਰੂਪ ਦੀ ਵਿਆਖਿਆ:**

ਗਿਆਨੀ ਦਿੱਤ ਸਿੰਘ ਜੀ ਅਕਾਲ ਪੁਰਖ ਦੇ ਸਰੂਪ ਦੀ ਵਿਆਖਿਆ ਕਰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਕਾਲਮ ਵਿੱਚ ਲਿਖਦੇ ਹਨ, "ਅਕਾਲ ਪੁਰਖ ਦੇ ਸਰੂਪ ਨੂੰ ਹਰ ਇੱਕ ਮੱਤ ਵਾਲੇ ਨੇ ਅਪੁਨੀ ਬੁੱਧੀ ਅਨੁਸਾਰ ਕਥਨ ਕੀਤਾ ਹੈ ਜਿਸ ਪਰ ਉਨ੍ਹਾਂ ਦੇ ਮਤ ਅਨਗਾਮੀ ਲੋਕ ਵੱਡੀ ਸ਼ਰਧਾ ਕਰਦੇ ਚਲ ਰਹੇ ਹਨ-ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਅਕਾਲ ਪੁਰਖ ਦਾ ਲੱਖਣ ਉਹ ਕਥਨ ਕੀਤਾ ਹੈ, ਜੋ ਸਾਰੇ ਮੱਤਾਂ ਵਾਲਿਯਾਂ ਨੂੰ ਮੰਨਨਾ ਪੈਂਦਾ ਹੈ ਅਤੇ ਸਭ ਨੂੰ ਪਿਆਰਾ ਹੈ, ਜੈਸਾ ਕਿ ਕਥਨ ਹੈ, "ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ਜਪੁ॥ਆਦਿ ਸਚੁ ਜੁਗਾਦਿ ਸਚੁ॥ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥"

ਇਸ ਮੂਲ ਮੰਤ੍ਰ ਵਿੱਚ ਅਕਾਲ ਪੁਰਖ ਦੀ ਪ੍ਰਾਰਥਨਾ ਉਸ ਦੇ ਲਖਣਾ ਅਨੁਸਾਰ ਕੀਤੀ ਹੈ-ਜਿਸ ਦਾ ਭਾਵ ਇਹ ਹੈ ਕਿ ਉਸ ਜਗਦੀਸ਼ਵਰ ਦਾ ਨਾਮ ਸਤਿ ਹੈ-ਅਰਥਾਤ ਤ੍ਰੈਕਾਲ ਅਬਾਧ ਹੈ ਜੋ ਨਾਸ਼ ਨੂੰ ਪ੍ਰਾਪਤ ਨਹੀਂ ਹੁੰਦਾ। ਫੇਰ ਉਹ ਸ੍ਰਿਸ਼ਟੀ ਕਰਤਾ ਹੈ। ਏਥੇ ਕਰਤਾ ਸ਼ਬਦ ਪਾਲਨ ਸੰਹਾਰ ਕਰਤਾ ਭੀ ਅੰਗੀਕਾਰ ਕਰਨਾ ਚਾਹੀਏ। ਫੇਰ ਉਹ ਪ੍ਰਮਾਤਮਾ ਪੁਰਖ ਹੈ ਅਰਥਾਤ ਨਰਕ ਜੋ ਮਹਾਨ ਦੁੱਖ ਹੈ ਉਸ ਤੇ ਰੱਖਯਾ ਕਰਨੇ ਵਾਲਾ ਹੈ। ਦੂਸਰਾ ਨਿਰਭਉ ਹੈ ਕਿਉਂਕਿ ਭਉ ਆਪ ਤੇ ਬਲਵਾਨ ਨੂੰ ਦੇਖ ਕੇ ਹੁੰਦਾ ਹੈ, ਸੋ ਉਸ ਤੇ ਹੋਰ ਕੋਈ ਬਲਵਾਨ ਨਹੀਂ ਹੈ, ਜਿਸ ਤੇ ਉਸ ਨੂੰ ਭੀ ਹੋਵੇ, ਫੇਰ ਉਹ ਵੈਰ ਰਹਿਤ ਹੈ ਕਿਉਂਕਿ ਵੈਰ ਉਸ ਨਾਲ ਹੁੰਦਾ ਹੈ, ਜੋ ਅਪੁਨਾ ਵਿਰੋਧੀ ਹੁੰਦਾ ਹੈ। ਸੋ ਉਸ ਪ੍ਰਮਾਤਮਾ ਦਾ ਕੋਈ ਵਿਰੋਧੀ ਨਹੀਂ ਹੈ। ਜਿਸ ਤੇ ਉਸ ਦਾ ਕਿਸੇ ਨਾਲ ਵੈਰ ਹੋਵੇ। ਉਸ ਦੀ ਮੂਰਤ ਕੋਈ ਕਾਠ ਯਾ ਪਿੱਤਲ ਯਾ ਪੱਥਰ ਆਦਿਕ ਵੀ ਨਹੀਂ ਹੈ ਪ੍ਰੰਤੂ ਅਕਾਲ ਅਰਥਾਤ ਨਾਸ ਰਹਿਤ ਹੀ ਉਸ ਦੀ ਮੂਰਤਿ ਹੈ। ਫੇਰ ਉਹ ਪ੍ਰਮਾਤਮਾ ਅਜੋਨੀ ਅਰਥਾਤ ਅਜਨਮ ਹੈ, ਜਿਸ ਪ੍ਰਕਾਰ ਲੋਕ ਠਾਕੁਰਾਂ ਦਾ ਜਨਮ ਮੰਨਦੇ ਹਨ ਅਤੇ ਨਾਸ਼ ਹੋਣਾ ਵੀ ਅੰਗੀਕਾਰ ਕਰਦੇ ਹਨ। ਇਸ ਪ੍ਰਕਾਰ ਪ੍ਰਮਾਤਮਾ ਨਹੀਂ ਹੈ ਅਰਥਾਤ ਜਨਮ ਰਹਿਤ ਹੈ ਅਤੇ ਸੁਤੰਤਰ ਕਿਸੇ ਦੇ ਆਸਰੇ ਨਹੀਂ ਹੈ- ਇਹ ਮੂਲ ਮੰਤ੍ਰ ਪ੍ਰਮਾਤਮਾ ਦੇ ਵਿਸ਼ੇਸ਼ ਨੂੰ ਪ੍ਰਗਟ ਕਰ ਰਿਹਾ ਹੈ ਜਿਸਦਾ ਸੰਖੇਪ ਅਗਲੇ ਮੰਤ੍ਰ ਵਿੱਚ ਕਥਨ ਕੀਤਾ ਹੈ ਕਿ ਅਜਿਹੇ ਅਕਾਲ ਪੁਰਖ ਨੂੰ ਜੋ ਗੁਰੂ ਅਰਥਾਤ ਵੱਡਾ ਅਤੇ ਦਯਾਲੂ ਹੈ, ਉਸ ਦਾ ਅਰਾਧਨ ਕਰੋ। ਜੋ ਸੰਸਾਰ ਦੇ ਆਦਿ ਕਾਲ ਵਿੱਚ ਵੀ ਸੱਤ ਸੀ- ਸੰਸਾਰ ਦੀ ਉਤਪਤੀ ਵਿੱਚ ਭੀ ਸੱਤ ਸੀ- ਵਰਤਮਾਨ ਕਾਲ ਵਿੱਚ ਵੀ ਸੱਤ ਹੈ ਅਤੇ ਅੱਗੇ ਨੂੰ ਸੱਤ ਹੋਵੇਗਾ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਮੰਤ੍ਰ ਦੇਖ ਕੇ ਤੇ ਅਕਾਲ ਪੁਰਖ ਦੀ ਮੂਰਤੀ ਜੋ ਅਮੂਰਤ ਮੂਰਤੀ ਹੈ, ਉਸ ਦਾ ਪੁਰਖ ਨੂੰ ਸਹਿਜੇ ਹੀ ਅਨੁਭਵ ਹੋ ਜਾਂਦਾ ਹੈ। ਇਸ ਸਿਧਾਂਤ ਨੂੰ ਸਭ ਸੁਣ ਕਰਕੇ ਭੀ ਜੇ ਸਿੱਖ ਲੋਕ ਅਕਾਲ ਪੁਰਖ ਦਾ ਜਨਮ ਮਰਨ ਮੰਨਦੇ ਹਨ ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਉਪਦੇਸ਼ ਤੇ ਬਿਲਕੁਲ ਬਿਮੁਖ ਹਨ-ਤਾਂਤੇ ਹੇ ਭਾਈਓ ਜੇ ਆਪ ਗੁਰੂ ਦੇ ਸੱਚੇ ਪ੍ਰੇਮੀ ਹੋ ਤਾਂ ਤੁਸੀਂ ਉਸ ਜਗਦੀਸੂਰ ਨੂੰ ਉਸੀ ਪ੍ਰਕਾਰ ਦਾ ਅੰਗੀਕਾਰ ਕਰੋ ਜੇਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਕਥਨ ਕੀਤਾ ਹੈ। ਆਸ਼ਾ ਹੈ ਜੋ ਸਾਡੇ ਸਿੰਘ ਭਾਈ ਇਨ੍ਹਾਂ ਉਪਦੇਸ਼ਾਂ ਨੂੰ ਵਿਚਾਰਨਗੇ।

*(23 ਮਾਰਚ 1889, ਖਾਲਸਾ ਅਖ਼ਬਾਰ ਲਾਹੌਰ)*

**ਨਸ਼ਿਆਂ ਤੋਂ ਰੋਕਣ ਦਾ ਢੰਗ:**

ਨਸ਼ਾ ਗ੍ਰਸਤ ਸਮਾਜ ਆਪਣੇ ਵਿਕਾਸ ਦੇ ਰਸਤੇ 'ਚ ਖੁਦ ਹੀ ਅਟਕ ਕੇ ਰਹਿ ਜਾਂਦਾ ਹੈ। ਗਿਆਨੀ ਜੀ ਨਸ਼ਾ ਮੁਕਤੀ ਲਈ ਸਿੱਖ ਸਮਾਜ ਨੂੰ ਗੁਰਬਾਣੀ ਦੇ ਹਵਾਲਿਆਂ ਨਾਲ ਪ੍ਰੇਰਤ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਸਿਰਲੇਖ ਹੇਠ ਗਿਆਨੀ ਜੀ ਇਉਂ ਵਿਆਖਿਆ ਕਰਦੇ ਹਨ:

"ਸ਼ਰਾਬ ਦਾ ਪੀਣਾ ਸ਼ਾਸਤ੍ਰਕਾਰ ਅਤੇ ਵੱਡੇ ਵੱਡੇ ਮਹਾਤਮਾ ਨੇ ਬਹੁਤ ਬੁਰਾ ਕਥਨ ਕੀਤਾ ਹੈ-ਅੱਜਕਲ੍ਹ ਭੀ ਜਗਹਿ ਜਗਹਿ ਕਮੇਟੀਆਂ ਇਸ ਦੇ ਦੂਰ ਕਰਨ ਲਈ ਦੇਸ ਦੇ ਵਿੱਚ ਹੋ ਰਹੀਆਂ ਹਨ-ਕਈ ਅਖਬਾਰਾਂ ਦੇ ਵਿੱਚ ਮਜ਼ਮੂਨ ਅਤੇ ਕਈ ਰਸਾਲਿਆਂ ਦੇ ਵਿੱਚ ਇਸ ਦਾ ਰੱਦ ਕੀਤਾ ਜਾਂਦਾ ਹੈ। ਹਰ ਇੱਕ ਮਜ਼ਹਬ ਜੋ ਆਪਣੇ ਆਪ ਨੂੰ ਚੰਗਾ ਸਾਬਤ ਕਰਦਾ ਹੈ, ਸੋ ਇਹੋ ਦੱਸਦਾ ਹੈ ਕਿ ਸ਼ਰਾਬ ਦਾ ਪੀਣਾ ਸਾਡੇ ਮਜ਼ਹਬ ਦੇ ਵਿੱਚ ਗੁਨਾਹ ਹੈ ਅਤੇ ਇਸ ਦਾ ਤਿਆਗਨਾ ਹੀ ਪੁੰਨ ਦਾ ਫਲ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਸ਼ਰਾਬ ਦਾ ਪੀਣਾ ਇਕ ਜ਼ਰੂਰੀ ਦਸਿਆ ਗਿਯਾ ਹੈ ਕਿ ਇਸ ਜੀਵ ਨੂੰ ਜੇਕਰ ਮੁਕਤੀ ਦੀ ਲੋੜ ਹੋਵੇ ਅਥਵਾ ਅਕਾਲਪੁਰਖ ਨੂੰ ਪ੍ਰਾਪਤ ਹੋਣਾ ਚਾਹੁੰਦਾ ਹੈ ਤਦ ਜ਼ਰੂਰੀ ਹੈ ਜੋ ਉਹ ਸ਼ਰਾਬ ਪੀਵੇ। ਪ੍ਰੰਤੂ ਇਹ ਸ਼ਰਾਬ ਨਹੀਂ ਹੈ ਜੋ ਕਲਾਲਾਂ ਦੀ ਦੁਕਾਨ ਪਰ ਬਿਕਦੀ ਹੈ ਯਾ ਲਾਇਸੰਸ ਲੈ ਕਰਕੇ ਆਦਮੀ ਬੇਚਦੇ ਹਨ। ਪ੍ਰੰਤੂ ਇਹ ਉਹ ਸ਼ਰਾਬ ਹੈ ਜੋ ਆਤਮਾ ਦੇ ਨਾਲ ਸਬੰਧ ਰਖਦੀ ਹੈ, ਜਿਸ ਦੇ ਪੀਣੇ ਤੇ ਮਨ ਮਤਵਾਲਾ ਹੁੰਦਾ ਹੈ। ਅਕਾਲ ਪੁਰਖ ਦੇ ਨਾਲ ਜੀਵ ਦਾ ਸੰਬੰਧ ਹੁੰਦਾ ਹੈ। ਇਸ ਲਈ ਇਹ ਸ਼ਰਾਬ ਇਕ ਸਚੀ ਸ਼ਰਾਬ ਹੈ ਅਤੇ ਹਰ ਇਕ ਭਗਤ ਜਨ ਨੂੰ ਪੀਣੀ ਚਾਹੀਦੀ ਹੈ:

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ*
*ਕਰਿ ਕਰਣੀ ਕਸੁ ਪਾਈਐ॥*
*ਭਾਠੀ ਭਵਨੁ ਪ੍ਰੇਮ ਕਾ ਪੋਚਾ*
*ਇਤੁ ਰਸਿ ਅਮਿਉ ਚੁਆਈਐ॥*

*(ਅੰਗ 360)*

ਇਹ ਪੂਰਾ ਸ਼ਬਦ ਦੇ ਕੇ ਫਿਰ ਵਿਆਖਿਆ ਹੈ, "ਇਸ ਸ਼ਬਦ ਦਾ ਭਾਵ ਇਹ ਕਿ ਇਸ ਪੁਰਸ਼ ਨੂੰ ਇਸ ਪ੍ਰਕਾਰ ਦਾ ਨਸ਼ਾਂ ਪੀਣਾ ਚਾਹੀਏ,- ਜੋ ਇਸ ਪ੍ਰਕਾਰ ਦੇ ਮਸਾਲੇ ਪਾ ਕਰਕੇ ਕਢਿਆ ਹੋਇਯਾ ਹੋਵੇ-ਜਿਸ ਵਿੱਚ ਗੁੜ ਯਾ ਧਾਵੈ ਗਿਯਾਨ ਰੂਪੀ ਹੋਣ। ਅਰਥਾਤ ਅਕਾਲ ਪੁਰਖ ਦਾ ਗਿਆਨ ਹੋਵੇ ਅਤੇ ਕਰਣੀ ਰੂਪੀ ਕਸ ਅਰਥਾਤ ਕਿਕਰ ਦਾ ਛਿਲਕਾ ਹੋਵੇ ਜਿਸ ਨੂੰ ਅਕਾਲ ਪੁਰਖ ਦੀ ਭਾਵਨਾ ਰੂਪੀ ਭੱਠੀ ਪਰ ਚੜ੍ਹਾ ਕੇ ਪ੍ਰੇਮ ਰੂਪੀ ਪੋਚਾ ਦਿੱਤਾ ਹੋਵੇ। ਇਹ ਰੀਤੀ ਨਾਲ ਉਹ ਅੰਮ੍ਰਿਤ ਚੁਆਇਆ ਜਾਵੇ। ਉਸ ਅਕਾਲ ਪੁਰਖ ਦੇ ਅਨੰਦ ਰੂਪੀ ਰਸ ਨਾਲ ਇਹ ਮਨ ਮਤਵਾਲਾ ਹੋਵੇ ਅਰਥਾਤ ਇਸ ਰਸ ਨੂੰ ਪੀ ਸਹਿਜੇ ਹੀ ਉਸ ਦੇ ਰੰਗ ਵਿੱਚ ਰਚ ਜਾਵੇ।

ਅੰਤ ਵਿੱਚ ਸਿੱਟਾ ਹੈ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਰ ਵਿਸ਼ਵਾਸ਼ ਰਖਨੇ ਵਾਲੇ ਭਾਈਆਂ ਪ੍ਰਤਿ ਪ੍ਰਾਰਥਨਾ ਹੈ ਕਿ ਜੇਕਰ ਆਪ ਨੇ ਸ਼ਰਾਬ ਪੀਣੀ ਹੈ ਤਾਂ ਇਹ ਸ਼ਰਾਬ ਪੀਓ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਥਨ ਕਰਦੇ ਹਨ।"

*(ਖਾਲਸਾ ਅਖਬਾਰ ਲਾਹੌਰ, 30 ਮਾਰਚ 1889 ਪੰਨਾ 3)*

**ਫੋਕਟ ਕਰਮਕਾਂਡਾਂ ਪ੍ਰਤੀ:**

ਮਾਨਵਤਾ ਦਾ ਵੱਡਾ ਹਿੱਸਾ ਬਿਬੇਕ-ਬੁੱਧੀ ਅਨੁਸਾਰ ਜੀਵਨ ਬਸਰ ਨਹੀਂ ਕਰਦਾ ਸਗੋਂ ਦਿਖਾਵੇ ਤੇ ਬਾਹਰੀ ਫੋਕਟ ਕਰਮਾਂ ਤੱਕ ਖਚਿਤ ਹੋ ਕੇ ਰਹਿ ਜਾਂਦਾ ਹੈ। ਇਥੇ ਗਿਆਨੀ ਜੀ ਸ਼ਬਦ ਦੀ ਟੇਕ ਲੈ ਕੇ ਵਿਆਖਿਆ ਕਰਦੇ ਹਨ।

"ਇਸ ਸੰਸਾਰ ਦੇ ਪ੍ਰਾਣੀ ਅੰਤਹਿਕਰਣ ਦੀ ਸ਼ੁਧੀ ਯਾ ਪਾਪਾਂ ਦੀ ਨਿਵਿਰਤੀ ਅਤੇ ਸਵਰਗ ਦੀ ਪ੍ਰਾਪਤੀ ਲਈ ਨਾਨਾ ਪ੍ਰਕਾਰ ਦੇ ਕਰਮ ਕਰਦੇ ਹਨ-ਜਿਨ੍ਹਾਂ ਵਿਚੋਂ ਇਕ ਤੀਰਥਾਂ ਪਰ ਜਾ ਕੇ ਇਸ਼ਨਾਨ ਕਰਨਾ ਭੀ ਹੈ ਜਿਸ ਦੇ ਕਰਨੇ ਤੇ ਉਹ ਲੋਕ ਪਾਪਾਂ ਦੀ ਨਿਵਿਰਤੀ ਅਤੇ ਸਵਰਗ ਦੀ ਪ੍ਰਾਪਤੀ ਸਮਝਦੇ ਹਨ। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਇਸ ਬਾਹਰਲਿਆਂ ਕਰਮਾਂ ਦਾ ਖੰਡਨ ਕੀਤਾ ਹੈ। ਜੈਸਾ ਕਿ ਕਥਨ ਹੈ:

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥**

*(ਅੰਗ 484)*

ਅਰਥਾਤ ਜੇਕਰ ਪੁਰਖ ਦੇ ਹਿਰਦੇ ਵਿੱਚ ਅਵਿਦਿਆ ਅਤੇ ਪਾਪਾਂ ਰੂਪੀ ਮਲ ਹੈ ਅਤੇ ਉਹ ਤੀਰਥਾਂ ਪਰ ਜਾ ਕਰਕੇ ਇਸ਼ਨਾਨ ਕਰਦਾ ਹੈ ਤੇ ਆਸ਼ਾ ਰਖਦਾ ਹੈ ਕਿ ਸੁਰਗ ਨੂੰ ਜਾਵਾਂਗਾ, ਸੋ ਉਹ ਕਦੇ ਵੀ ਉਸਨੂੰ ਪ੍ਰਾਪਤ ਨਹੀਂ ਹੋਵੇਗਾ। ਲੋਕਾਂ ਦੇ ਪਤੀਜਣੇ ਅਰਥਾਤ ਮਾਣ ਵਡਿਆਈ ਦੇ ਕਰਨੇ ਕਰਕੇ ਕੁਛ ਨਹੀਂ ਹੁੰਦਾ ਕਿਉਂਕਿ ਪਰਮੇਸ਼ਵਰ ਕੋਈ ਬਾਲਕ ਨਹੀਂ ਹੈ ਜੋ ਮਾਲਾ ਪਕੜ ਕੇ ਰਾਮ ਰਾਮ ਕਰਨੇ ਯਾਂ ਕਿਸੇ ਵਿਸ਼ੇਸ਼ ਜਲ ਦੇ ਵਿੱਚ ਇਸ਼ਨਾਨ ਕਰਨੇ ਪਰ ਖੁਸ਼ ਹੋ ਜਾਵੇਗਾ।

*(ਖਾਲਸਾ ਅਖਬਾਰ ਲਾਹੌਰ, 7 ਜੁਲਾਈ 1888 ਪੰਨਾ 3)*

**ਗੁਰਮਤਿ ਅਨੁਸਾਰ ਜੀਵਨ-ਮਰਨ ਕੀ ਹੈ:**

ਗਿਆਨੀ ਦਿੱਤ ਸਿੰਘ ਗੁਰਮਤਿ ਦੇ ਨਜ਼ਰੀਏ ਤੋਂ ਜੀਵਨ-ਮਰਨ ਦੀ ਵਿਆਖਿਆ ਇਉਂ ਕਰਦੇ ਹਨ, "ਇਸ ਸੰਸਾਰ ਦੇ ਪ੍ਰਾਣੀ ਅਪਨੇ ਆਪ ਨੂੰ ਪ੍ਰਾਣਾਂ ਦੇ ਰੱਖਨੇ ਕਰਕੇ ਜੀਵਨ ਅਤੇ ਪ੍ਰਾਣ ਤਯਾਗ ਤੇ ਅਪਨਾ ਮਰਨ ਸਮਝਦੇ ਹਨ ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਣ ਰੱਖਨ ਨੂੰ ਜੀਵਨ ਨਹੀਂ ਦੱਸਦੇ ਕਿੰਤੂ ਉਸਥੋਂ ਉਲਟ ਇਹ ਉਪਦੇਸ਼ ਕਰਦੇ ਹਨ ਯਥਾ:

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥**
**ਜੇ ਜੀਵੈ ਪਤਿ ਲਥੀ ਜਾਇ॥**

**ਸਭੁ ਹਰਾਮੁ ਜੇਤਾ ਕਿਛੁ ਖਾਇ॥**

*(ਅੰਗ 142)*

ਇਸ ਪਵਿੱਤਰ ਉਪਦੇਸ਼ ਦਾ ਭਾਵ ਇਹ ਹੈ ਕਿ ਸੰਸਾਰ ਵਿੱਚ ਓਹੋ ਪੁਰਖ ਜੀਉਂਦਾ ਹੈ ਜਿਸ ਦੇ ਮਨ ਵਿੱਚ ਅਕਾਲ-ਪੁਰਖ ਦਾ ਸਰੂਪ ਵਿਰਾਜ ਰਿਹਾ ਹੈ, ਕਿਉਂਕਿ ਅਕਾਲ-ਪੁਰਖ ਹੀ ਸਭ ਜੀਵਨ ਦਾ ਜੀਵਨ ਹੈ, ਉਤੇ ਬਿਨ੍ਹਾਂ ਹੋਰ ਕੋਈ ਸੰਸਾਰ ਪਰ ਜੀਉਂਦਾ ਨਹੀਂ ਰਹੇਗਾ, ਅਰਥਾਤ ਸਭ ਚਲਾਇਵਾਨ ਹੈ ਪ੍ਰੰਤੂ ਜੇਕਰਕੇ ਕੋਈ ਪੁਰਖ ਅਪਨੀ ਇੱਜ਼ਤ ਨੂੰ ਖੋਹ ਕੇ ਇਸ ਸੰਸਾਰ ਪਰ ਜੀਉਂਦਾ ਹੈ ਸੋ ਉਸ ਵਾਸਤੇ ਖਾਣਾ ਪੀਣਾ ਸਾਰਾ ਹਰਾਮ ਹੈ ਕਿਉਂਕਿ ਬੇਇੱਜ਼ਤ ਹੋ ਕੇ ਜਿੰਦਾ ਰਹਨਾ ਧਿਕਾਰਤਾ ਦਾ ਕੰਮ ਹੈ ਇਸ ਤੇ ਇਹ ਭਾਵ ਨਿਕਲਦਾ ਹੈ ਕਿ ਜੀਉਨਾ ਓਹੋ ਸਫਲ ਹੈ ਜੋ ਅਕਾਲ-ਪੁਰਖ ਦੇ ਸਮਰਨ ਅਤੇ ਇੱਜ਼ਤ ਨਾਲ ਸੰਸਾਰ ਪਰ ਰਹਿਨਾ ਹੈ ਕਿੰਤੂ ਇਸ ਤੇ ਬਿਨਾਂ ਪੁਰਖ ਦਾ ਖਾਣਾ ਪੀਣਾ ਹੀ ਹਰਾਮ ਹੈ॥

ਕਯਾ ਇਸ ਸ਼ਬਦ ਪਰ ਵਿਸ਼ਵਾਸ਼ ਰਖਨੇ ਵਾਲੇ ਮਹਾਤਮਾ ਭੀ ਅਪਨੇ ਆਪ ਨੂੰ ਬੇਇੱਜ਼ਤ ਅਤੇ ਅਕਾਲ ਪੁਰਖ ਤੇ ਬੇਮੁਖ ਹੋ ਕੇ ਜ਼ਿੰਦਾ ਸਮਝਨਗੇ?

*(ਖਾਲਸਾ ਅਖਬਾਰ ਲਾਹੌਰ, 2 ਜਨਵਰੀ 1896 ਪੰਨਾ 3)*

**ਸਮਕਾਲੀ ਹਾਲਤਾਂ ਅਨੁਸਾਰ ਸਮਝਾਉਣ ਦਾ ਢੰਗ:**

ਗਿਆਨੀ ਦਿੱਤ ਸਿੰਘ ਨੇ ਸਿੰਘ ਸਭਾਈ ਦ੍ਰਿਸ਼ਟੀ ਤੋਂ ਸਿੱਖ ਸਮਾਜ ਨੂੰ ਗੁਰਮਤਿ ਸਿੱਖਿਆ ਦਿੰਦਿਆਂ ਲਾਲਾਂ ਵਾਲੇ ਪੀਰ ਦੀ ਮੰਨਤਾ ਤੋਂ ਮੋੜਨ ਲਈ ਗੁਰਸ਼ਬਦ ਦੀ ਇਉਂ ਵਿਆਖਿਆ ਕੀਤੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼-ਬਹੁਤ ਸਾਰੇ ਪੁਰਖ ਆਪਨੇ ਮਨਾਂ ਵਿੱਚ ਅਰ ਆਪਸ ਵਿੱਚ ਮਿਲਕੇ ਇਹ ਵਿਚਾਰ ਕਰਦੇ ਹਨ ਕਿ ਕੀ ਸਬਬ ਹੈ ਜੋ ਸਾਡੇ ਮਨੋਰਥ ਹੋਰ ਹਨ ਅਰ ਉਨ੍ਹਾਂ ਦੇ ਵਰਤਾਰੇ ਹੋਰ ਹਨ, ਜਿਨ੍ਹਾਂ ਦਾ ਸੈ ਕੋਹਾਂ ਦਾ ਫਰਕ ਦਿਸਦਾ ਹੈ ਇਸ ਵਿੱਚ ਕਿਆ ਕਾਰਨ ਹੈ ? ਦੂਸਰਾ ਕਈ ਭਾਈ ਜੋ ਸਤਿ ਕਰਮ ਯਾ ਆਚਾਰੋ ਬਿਹਾਰ ਦੇ ਪਰਵਾਰ ਵਿੱਚ ਫੈਲਾਉਨ ਦਾ ਯਤਨ ਕਰਦੇ ਹਨ ਸੋ ਨਹੀਂ ਫੈਲਦਾ ਅਰ ਸਗੋਂ ਆਖਦੇ ਹਨ ਕਿ ਅਜੇ ਸਾਡੇ ਘਰਾਂ ਵਿੱਚ ਇਸ ਸੁਕਰਮ ਪ੍ਰਚਾਰ ਦਾ ਸਮਯ ਨਹੀਂ ਆਇਆ। ਇਸ ਦਾ ਕਾਰਨ ਗੁਰੂ ਗ੍ਰੰਥ ਸਾਹਿਬ ਜੀ ਇਹ ਕਥਨ ਕਰਦੇ ਹਨ, ਯਥਾ:

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥**

**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥**

(ਅੰਗ 556)

ਇਸ ਸ਼ਬਦ ਦਾ ਭਾਵ ਇਹ ਹੈ ਕਿ ਐਸੇ ਕਲਜੁਗ ਅਰਥਾਤ ਕਲੇਸ਼ ਦੇ ਸਮਯ ਵਿੱਚ ਸਾਉ ਸੁਭਾਵ ਵਾਲੇ ਦੇਵਤੇ ਤਾਂ ਹੋਨੇ ਅਤਿ ਕਠਨ ਹਨ ਪ੍ਰੰਤੂ ਜਿਨ੍ਹਾਂ ਪੁਰਖਾਂ ਦੇ ਗ੍ਰਹਿ ਵਿੱਚ ਰਜੋ ਗੁਣ ਅਤੇ ਤਮੋ ਗੁਣ ਜ਼ਿਆਦਹ ਵਰਤ ਰਹੇ ਹਨ ਉਨ੍ਹਾਂ ਦੇ ਅੱਗੇ ਪੈਦਾਵਾਰੀ ਭੀ ਜਿੰਨਾਂ ਦੀ ਹੀ ਹੁੰਦੀ ਹੈ ਜੇ ਪੁੱਤ ਪੈਦਾ ਹੋਵੇਗਾ ਸੋ ਭੀ ਜਨੂਰਾ ਅਰ ਜੇ ਧੀ ਜੰਮੇਗੀ ਤਾਂ ਭੀ ਜਿੰਨਨੀ ਅਤੇ ਘਰ ਵਿੱਚ ਜੋ ਇਸਤ੍ਰੀ ਹੈ ਸੋ ਅੱਗੇ ਹੀ ਜਿੰਨਾਂ ਦੀ ਸਰਦਾਰ ਹੈ। ਫੇਰ ਅਜਿਹੇ ਘਰ ਵਿੱਚ ਜਦੋਂ ਪੁਰਖ ਆਖਦਾ ਹੈ ਕਿ ਅਸੀਂ ਸਿੱਖ ਹਾਂ ਤਦ ਜੋਰੂ ਜਿੰਨਾਂ ਦੀ ਸਰਦਾਰ ਬੋਲਦੀ ਹੈ ਕਿ ਕਿਆ ਗੁਰੂ ਲਾਲਾਂ ਵਾਲੇ ਪੀਰ ਨਾਲੋਂ ਵੱਡਾ ਹੈ, ਅੱਗੇ ਮੁੰਡਾ ਆਖਦਾ ਹੈ "ਵੱਡਾ ਨਹੀਂ ਹੈ" ਲਾਲਾਂ ਵਾਲਾ ਤਾਂ ਲੱਖਾਂ ਦਾ ਦਾਤਾ ਹੈ ਜਿਸ ਪਰ ਧੀ ਜਨੂਰੀ ਗਵਾਹੀ ਦੇਂਦੀ ਹੈ ਕਿ ਮੇਰੇ ਸਾਹੁਰੇ ਦੀ ਇਕ ਘੋੜੀ ਚੁਰਾਈ ਹੋਈ ਲਾਲਾਂ ਵਾਲੇ ਨੇ ਲੁਭਾਇ ਦਿੱਤੀ ਸੀ, ਸੋ ਜਿਸ ਜਗਾ ਪਰ ਅਜੇਹਾ ਪ੍ਰਵਾਰ ਹੈ ਉਸ ਜਗਾ ਸੱਚ ਮੁੱਚ ਕਲਜੁਗ ਅਤੇ ਉਸ ਵਿੱਚ ਜੋ ਉਹ ਘਰ ਬਾਰੀ ਹਨ ਸੋ ਸਾਰੇ ਜਿੰਨਾਂ ਦਾ ਅਵਤਾਰ ਸਮਝਨੇ ਚਾਹੀਦੇ ਜਿੰਨ੍ਹਾਂ ਦੇ ਚਿੱਤਾਂ ਵਿਚੋਂ ਅਕਾਲ ਪੁਰਖ ਦੀ ਭਗਤੀ ਦੂਰ ਹੋ ਗਈ ਹੈ।

ਕਿਆ ਪਾਠਕ ਜਨ ਅਜੇਹੇ ਜਿਨਾਂ ਦੇ ਨਮੂਨੇ ਵਾਲੇ ਪਰਵਾਰ ਨੂੰ ਦੇਵਤਾ ਬਨਾਉਣ ਲਈ ਯਤਨ ਨਹੀਂ ਕਰਨਗੇ?

*(ਖਾਲਸਾ ਅਖਬਾਰ ਲਾਹੌਰ, 19 ਜੂਨ 1896)*

**ਖੰਡਨ ਮੰਡਨ ਵਿਧੀ ਦਾ ਸਰੂਪ:**

19 ਫਰਵਰੀ 1897 ਦੇ ਖਾਲਸਾ ਅਖਬਾਰ ਲਾਹੌਰ ਵਿੱਚ ਕਿਸੇ ਮਹਾਤਮਾ ਨੇ ਪ੍ਰਸ਼ਨ ਕੀਤਾ ਹੈ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਾਸ ਪਰ ਦੋ ਤਰ੍ਹਾਂ ਦੇ ਹੀ ਸ਼ਬਦ ਮਿਲਦੇ ਹਨ ਜਿਨ੍ਹਾਂ ਵਿਚੋਂ ਇਕ ਮਾਸ ਦੇ ਖਾਣ ਦੀ ਆਗਿਆ ਦੇਂਦਾ ਹੈ ਅਤੇ ਦੂਸਰਾ ਤਿਆਗ ਦੀ, ਜਿਸ ਤੇ ਨਿਰਨਯ ਨਹੀਂ ਹੁੰਦਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਲੀ ਤਾਤਪਰਜ ਕਿਯਾ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਸਪਰ ਵਿਰੋਧ, ਜੋ ਜ਼ਾਹਿਰ ਪ੍ਰਤੀਤ ਹੁੰਦਾ ਹੈ, ਕਿਸ ਪ੍ਰਕਾਰ ਦੂਰ ਹੋ ਸਕਦਾ ਹੈ।"

ਪਹਿਲਾ ਸ਼ਬਦ ਤਿਆਗ ਦੀ ਆਗਿਆ ਦਿੰਦਾ ਹੈ,

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**

ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥

*(ਅੰਗ 140)*

ਦੂਜੇ ਸ਼ਬਦ ਅਨੁਸਾਰ ਮਾਸ ਦਾ ਖਾਣਾ ਕੋਈ ਦੋਸ਼ ਨਹੀਂ ਹੈ।

**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥**

*(ਅੰਗ 1289)*

ਇਥੇ ਗਿਆਨੀ ਦਿੱਤ ਸਿੰਘ ਜੀ ਵਿਆਖਿਆ ਕਰਕੇ ਸਮਝਾਉਂਦੇ ਹਨ:

ਅਸੀਂ ਅਪਨੇ ਪ੍ਰੇਮੀ ਸੱਜਨ ਪ੍ਰਤਿ ਪ੍ਰਾਰਥਨਾ ਕਰਦੇ ਹਾਂ ਕਿ ਜਦ ਇਨ੍ਹਾਂ ਸ਼ਬਦਾਂ ਦੇ ਭਾਵ ਨੂੰ ਅੱਛੀ ਤਰ੍ਹਾਂ ਵਿਚਾਰ ਕੇ ਦੇਖਿਆ ਜਾਵੇ ਤਦ ਇਹ ਵਿਰੋਧ ਬਿਲਕੁੱਲ ਨਹੀਂ ਰਹਿੰਦਾ ਜਿਸ ਤੋਂ ਅਸੀਂ ਇਸ ਜਗਾ ਕੁਛ ਥੋੜਾ ਜਿਹਾ ਭਾਵ ਪ੍ਰਗਟ ਕਰਦੇ ਹਾਂ॥

ਪਹਿਲੇ ਸ਼ਬਦ ਵਿੱਚ ਤੁਰਕੀ ਜ਼ੁਲਮ ਦਾ ਖੰਡਨ ਕੀਤਾ ਗਿਆ ਹੈ ਕਿਉਂਕਿ ਉਸ ਸਮਯ ਵਿੱਚ ਤੁਰਕੀ ਹਾਕਮ ਅਪਨੀ ਪ੍ਰਜਾ ਦਾ ਖ਼ੂਨ ਨਿਚੋੜ ਰਹੇ ਸਨ ਅਰ ਐਥੋਂ ਤਕ ਜ਼ੁਲਮ ਕਰਦੇ ਸਨ ਜੋ ਹਿੰਦੂਆਂ ਦੀ ਦੌਲਤ ਅਰ ਲੜਕੀ ਅਪਨੀ ਜਾਇਦਾਦ ਸਮਝਦੇ ਸਨ ਅਰ ਆਖਦੇ ਸਨ ਕਿ ਕਾਫਰ ਦੀ ਦੌਲਤ ਅਰ ਲੜਕੀ ਜੇ ਮੁਸਲਮਾਨ ਚਾਹੇ ਤਾਂ ਉਹ ਉਸ ਦੇ ਬਿਨਾਂ ਪੁੱਛੇ ਲੈ ਸਕਦਾ ਹੈ ਜਿਸ ਤੇ ਉਹ ਲੋਗ ਹਿੰਦੂਆਂ ਦਾ ਲਹੂ ਨਿਚੋੜ-ਨਿਚੋੜ ਪੀਂਦੇ ਸਨ।

ਪ੍ਰੰਤੂ ਕੁਰਾਨ ਵਿੱਚ ਲਹੂ ਦਾ ਪੀਨਾ ਅਤੇ ਲਹੂ ਵਾਲੇ ਕਪੜੇ ਨੂੰ ਛੂਹਨਾ ਹੀ ਹਰਾਮ ਲਿਖਯਾ ਹੈ ਜਿਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਉਸ ਜ਼ੁਲਮ ਦੇ ਸਮਯ ਪਰ ਉਨ੍ਹਾਂ ਜ਼ਾਲਮਾਂ ਨੂੰ ਇਸ ਸ਼ਬਦ ਦੁਆਰਾ ਉਪਦੇਸ਼ ਕੀਤਾ ਸੀ ਕਿ ਹੇ ਭਾਈ ਤੁਹਾਡੇ ਮਜ਼ਹਬ ਵਿੱਚ ਜੇ ਕਪੜੇ ਨੂੰ ਭੀ ਲਹੂ ਲੱਗ ਜਾਏ ਤਾਂ ਭੀ ਉਸ ਨੂੰ ਤੁਸੀਂ ਹਰਾਮ ਸਮਝਦੇ ਹੋ ਪ੍ਰੰਤੂ ਜੋ ਲੋਗ ਆਦਮੀਆਂ ਦੇ ਜਿਗਰ ਦਾ ਜ਼ੁਲਮ ਨਾਲ ਲਹੂ ਨਿਚੋੜ-ਨਿਚੋੜ ਪੀਂਦੇ ਹਨ ਤਾਂ ਦੱਸੋ ਜੋ ਉਨ੍ਹਾਂ ਦਾ ਚਿੱਤ ਕਿਸ ਤਰ੍ਹਾਂ ਨਿਰਮਲ ਅਰਥਾਤ ਪਵਿੱਤਰ ਸਮਝਿਆ ਜਾਏਗਾ? ਜਿਸ ਦਾ ਭਾਵ ਇਹ ਹੈ ਕਿ ਕਦੇ ਭੀ ਨਹੀਂ।

ਇਸੀ ਪ੍ਰਕਾਰ ਦੂਸਰੀ ਵੱਲ ਹਿੰਦੂ ਲੋਕਾਂ ਦੀ ਝੂਠੀ ਦਯਾ ਨੇ ਐਥੋਂ ਤਕ ਜ਼ੋਰ ਪਾਇ ਲਿਆ ਸੀ ਜੋ ਉਹ ਮੰਜੇ ਦੇ ਖਟਮਲ ਅਤੇ ਸਿਰ ਅਰ ਕਪੜਿਆਂ ਦੀਆਂ ਜੂਆਂ ਨੂੰ ਭੀ ਮਾਰਨਾ ਪਾਪ ਸਮਝ ਬੈਠੇ ਸਨ, ਅਰ ਉਨ੍ਹਾਂ ਵਿਚੋਂ ਹੀ ਇਕ ਲੋਗ ਅਜਿਹੇ ਸਨ ਜੋ ਦੇਵੀ ਦੇਵਤਿਆਂ ਦੇ ਨਾਮ ਪਰ ਕੁਰਬਾਨੀ ਦੇ ਕੇ ਜਾਨਵਰਾਂ ਦਾ ਬਲੀ ਦੇਨਾ ਅਰ ਉਸ ਦਾ ਮਾਸ ਖਾਣਾ ਪਵਿੱਤਰ ਸਮਝਦੇ ਸੇ ਜਿਸ ਪਰ ਹਿੰਦੂਆਂ ਦੇ ਦੋ ਧੜੇ ਹੋ ਕੇ ਆਪਸ ਵਿੱਚ ਝਗੜਾ ਮਚਾ ਰਹੇ ਸਨ ਜਿਸ ਤਰ੍ਹਾਂ ਅੱਜ ਕੱਲ ਭੀ ਆਰਯਾ ਸਮਾਜੀ ਲੋਗਾਂ ਦੇ ਮਾਸਾ ਹਾਰੀ ਤੇ ਘਾਸਾਹਾਰੀ ਦੋ ਧੜੇ ਹੋਏ ਹੋਏ ਹਨ ਅਰ ਆਪਸ ਵਿੱਚ ਝਗੜਦੇ ਹਨ। ਉਨ੍ਹਾਂ ਦੇ ਇਸ ਬਖੇੜੇ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਇਹ ਉਪਦੇਸ਼ ਕੀਤਾ ਹੈ ਕਿ ਜੋ ਤੁਸੀਂ ਮਾਸ ਮਾਸ ਕਰਕੇ ਝਗੜਦੇ ਹੋ ਸੋ ਮੂਰਖਤਾ ਪ੍ਰਗਟ ਕਰਦੇ ਹੋ ਤੁਸੀਂ ਨਹੀਂ ਜਾਨਦੇ ਸੋ ਮਾਸ ਅਤੇ ਘਾਸ ਕਿਆ ਵਸਤੂਆਂ ਹਨ ਅਤੇ ਪਾਪ ਕਿਆ ਵਸਤੂ ਹੈ ਅਤੇ ਕਿਸ ਵਿੱਚ ਰਹਿੰਦਾ ਹੈ ਅਰਥਾਤ ਤੁਹਾਨੂੰ ਗਯਾਨ ਧਯਾਨ ਦੀ ਤਾਂ ਕੁਝ ਭੀ ਖਬਰ ਨਹੀਂ ਹੈ ਐਵੇਂ ਬਟੰਡਾ ਬਾਦ ਕਰਕੇ ਪਏ ਝਗੜਦੇ ਰਗੜਦੇ ਹੋ।

ਇਨ੍ਹਾਂ ਦੋਹਾਂ ਸ਼ਬਦਾਂ ਦੇ ਆਦ ਅੰਤ ਨੂੰ ਦੇਖਨ ਤੇ ਸਾਫ ਸਿੱਧ ਹੁੰਦਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਅਜਿਹੇ ਬਖੇੜੇ ਦੂਰ ਕਰਕੇ ਗਯਾਨ ਦੁਆਰਾ ਅਕਾਲਪੁਰਖ ਦੇ ਜਾਨਨ ਦਾ ਹੈ। ਹੋਰ ਬਟੇਰੇ ਖਾਣ ਯਾ ਪਾਲਕ ਦਾ ਸਾਗ ਛਕਨਾ ਪੁਰਖਾਂ ਦੀ ਧਾਰਮਕ ਸ਼ਕਤੀ ਨਾਲ ਸਬੰਧ ਨਹੀਂ ਰਖਦਾ। ਅਸੀਂ ਆਸ਼ਾ ਰੱਖਦੇ ਹਾਂ ਜ਼ੋ ਸਾਡੇ ਸੱਜਨ ਇਜਿਹਾਂ ਸ਼ਬਦਾਂ ਦੇ ਤਾਤ ਪਰਜਾਂ ਨੂੰ ਖੋਜਕੇ ਅਪਨੇ ਸਿਧਾਂਤ ਨੂੰ ਦ੍ਰਿੜ ਕਰਨਗੇ॥

(ਖਾਲਸਾ ਅਖਬਾਰ ਲਾਹੌਰ, 19 ਫਰਵਰੀ 1897)

ਇਸ ਪ੍ਰਕਾਰ ਗਿਆਨੀ ਦਿੱਤ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼' ਸਿਰਲੇਖ ਹੇਠ 550 ਦੇ ਕਰੀਬ ਸ਼ਬਦਾਂ ਦੀ ਵਿਆਖਿਆ ਕੀਤੀ ਹੈ। ਇਨ੍ਹਾਂ ਵਿੱਚ ਸਿੰਘ ਸਭਾਈ ਦ੍ਰਿਸ਼ਟੀ ਤੋਂ ਗੁਰਬਾਣੀ ਵਿਆਖਿਆ ਹੋਈ ਹੈ। ਬੇਅੰਤ ਵਿਸ਼ਿਆਂ ਉਪਰ ਵਿਚਾਰ ਕਰਦਿਆਂ ਸਮਕਾਲੀ ਸਿੱਖ ਸਮਾਜ ਨੂੰ ਨਾਮ ਜਪਣ, ਵੰਡ ਛਕਣ, ਕਿਰਤ ਕਰਨ, ਦੇਹਧਾਰੀ ਗੁਰੂ ਡੰਮ੍ਹ ਦਾ ਤਿਆਗ ਕਰਨ, ਨਸ਼ੇ ਤਿਆਗਣ, ਉਦਮਸ਼ੀਲ ਹੋਣ,. ਆਰੀਆ ਸਮਾਜੀਆਂ ਦੀਆਂ ਕੁਤਰਕਾਂ ਦਾ ਉਤਰ, ਜਨਮ ਸੰਸਕਾਰ, ਵਿਆਹ ਸੰਸਕਾਰ, ਮ੍ਰਿਤਕ

ਸੰਸਕਾਰ, ਆਦਿ ਵਿਸ਼ਿਆਂ ਤੇ ਵਿਆਖਿਆ ਕਰਕੇ , ਗੁਰਮਤਿ ਜੀਵਨ ਜਾਂਚ ਦ੍ਰਿੜ੍ਹ ਕਰਵਾਈ ਹੈ। ਇਸ ਦੇ ਨਾਲ ਫੋਕਟ ਕਰਮ ਕਾਂਡ, ਜੰਤਰਾਂ, ਮੰਤਰਾਂ, ਤੰਤਰਾਂ ਦੇ ਭਰਮ, ਪੁਜਾਰੀ ਸ਼੍ਰੇਣੀ ਦੀ ਲੁਟ-ਖਸੁੱਟ ਤੇ ਪਾਖੰਡ ਤੋਂ ਜਾਗਰਤ ਕੀਤਾ ਹੈ।

**ਰਚਿਤ ਪੁਸਤਕਾਂ ਵਿੱਚ ਗੁਰਬਾਣੀ ਵਿਆਖਿਆ:**

ਹੁਣ ਅਸੀਂ ਗਿਆਨੀ ਦਿੱਤ ਸਿੰਘ ਰਚਿਤ ਗੁਰਬਾਣੀ ਵਿਆਖਿਆ ਦੀਆਂ ਪੁਸਤਕਾਂ ਸਬੰਧੀ ਵਿਚਾਰ ਕਰਦੇ ਹਾਂ ਜਦ ਉਹ ਆਪਣੀ ਪੁਸਤਕ 'ਗੁਰਬਾਣੀ ਪ੍ਰਬੋਧ' ਦੀ ਸ਼ੁਰੂਆਤ ਕਰਦੇ ਹਨ ਤਾਂ ਕੌਮ ਲਈ ਉਪਦੇਸ਼ ਦਿੰਦੇ ਹਨ:

"ਮੁਸਲਮਾਨ ਲੋਗ ਜਦ ਕੋਈ ਕੰਮ ਆਰੰਭ ਕਰਨਾ ਚਾਹੁੰਦੇ ਹਨ ਤਦ ਖੁਦਾ ਅੱਗੇ ਬੇਨਤੀ ਕਰਦੇ ਹਨ ਅਰ ਇਸੀ ਪ੍ਰਕਾਰ ਹਿੰਦੂ ਲੋਗ ਗਨੇਸ਼ ਨੂੰ ਸਾਰੇ ਬਿਘਨਾਂ ਦਾ ਦੂਰ ਕਰਨੇ ਵਾਲਾ ਜਾਨਕੇ ਉਸ ਦੀ ਪੂਜਾ ਕਰਦੇ ਹਨ, ਪ੍ਰੰਤੂ ਖਾਲਸਾ ਲਈ ਆਪਣੇ ਕਾਰਜ ਦੇ ਆਰੰਭ ਸਮਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪ੍ਰਕਾਰ ਦੀ ਪ੍ਰਾਰਥਨਾ ਦਾ ਉਪਦੇਸ਼ ਕਰਦੇ ਹਨ, ਯਥਾ:

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥**

*(ਅੰਗ 91)*

ਪੂਰਾ ਸ਼ਬਦ ਦੇ ਕੇ ਕਥਨ ਕਰਦੇ ਹਨ, "ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਪੁਰਖ ਜਦ ਕਿਸੇ ਕਾਰਜ ਦੇ ਕਰਨ ਦਾ ਆਰੰਭ ਕਰੇ ਅਰਥਾਤ ਉਸ ਨੂੰ ਕੀਤਾ ਲੋੜੇ ਤਾਂ ਉਹ ਕਿਸੇ ਹੋਰ ਦੇਵੀ ਦੇਵਤੇ ਦਾ ਧਿਆਨ ਨਾ ਕਰੇ ਅਤੇ ਨਾ ਉਸ ਤੇ ਮਦਦ ਚਾਹੇ, ਕਿੰਤੂ ਇਹ ਪੁਰਖ ਹਰਿ ਅਰਥਾਤ ਅਕਾਲ ਪੁਰਖ ਅੱਗੇ ਇਕ ਮਨ ਹੋ ਕੇ ਬੇਨਤੀ ਕਰੇ ਅਤੇ ਇਹ ਕਹੇ ਕਿ ਹੇ ਸਚੇ ਮਹਾਨ ਪ੍ਰਮਾਤਮਾਂ ਆਪ ਮੇਰੇ ਮਨ ਦੇ ਸਾਖੀ ਹੋ ਤਾਂ ਤੇ ਮੇਰੇ ਮਨ ਦੇ ਮਨੋਰਥ ਨੂੰ ਸਿੱਧ ਕਰੋ ਜਿਸ ਤੇ ਮੈਂ ਆਪਨੇ ਮਨ ਦਾ ਮਨੋਰਥ ਪੂਰਾ ਕਰਕੇ ਆਪ ਜੀ ਦੇ ਭਗਤਾਂ ਨਾਲ ਮਿਲ ਕੇ ਆਪ ਜੀ ਦੇ ਯਸ਼ ਦਾ ਅੰਮ੍ਰਿਤਪਾਨ ਕਰਾਂ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਵੀ ਕਿਸੇ ਕਾਰਜ ਦੇ ਆਰੰਭ ਵਿੱਚ ਗਨੇਸ਼ ਦੀ ਪੂਜਾ ਕਰਨਗੇ?

'ਗੁਰਬਾਣੀ ਪ੍ਰਬੋਧ' ਰਚਨਾ ਵਿੱਚ 89 ਸ਼ਬਦ ਹਨ ਜਿਸ ਵਿੱਚ ਅਨੇਕ ਵਿਸ਼ਿਆਂ ਦੀ ਵਿਆਖਿਆ ਹੈ। ਹੋਰ ਵਿਸ਼ਿਆਂ ਦੇ ਨਾਲ ਜਿਨ੍ਹਾਂ ਵਿੱਚ ਸਿੱਖ ਪੰਥ ਨੂੰ ਜਨਮ ਸੰਸਕਾਰ ਪ੍ਰਤੀ ਜਾਗਰਤ ਕੀਤਾ ਗਿਆ ਹੈ ਪੂਰੇ ਸ਼ਬਦ ਦੀ ਵਿਆਖਿਆ ਦੇ ਕੇ ਅੰਤ ਤੱਤਸਾਰ ਦਿੱਤਾ ਹੈ ਕਿ ਕਿਆ ਇਸ ਸ਼ਬਦ ਨੂੰ ਛੱਡ ਕੇ ਸਾਡੇ ਸਿੱਖ ਭਾਈ ਗੋਹਾ ਅਤੇ ਗੌ ਮੂਤ੍ਰ ਮਲ ਕੇ ਜਨਮ ਸੰਸਕਾਰ ਕਰਨਗੇ?

ਇਸੇ ਤਰ੍ਹਾਂ ਭਗਤ ਕਬੀਰੁ ਜੀ ਦੇ ਸ਼ਬਦ ਦੀ ਵਿਆਖਿਆ ਕਰਕੇ ਮੂਰਤੀ ਪੂਜਾ ਦਾ ਖੰਡਨ ਕੀਤਾ ਗਿਆ ਹੈ। ਇਸ ਵਿੱਚ ਮਹਲਾ ਪਹਿਲਾ, ਤੀਜਾ, ਚੌਥਾ, ਪੰਜਵਾਂ, ਨੌਵਾਂ ਤੇ ਭਗਤ ਕਬੀਰ ਜੀ ਦੀ ਬਾਣੀ ਨੂੰ ਆਧਾਰ ਬਣਾਕੇ ਬਹੁਤ ਸਾਰੇ ਵਿਸ਼ਿਆਂ 'ਤੇ ਵਿਚਾਰ ਚਰਚਾ ਕੀਤੀ ਹੈ। ਇਨ੍ਹਾਂ ਸਭ ਸ਼ਬਦਾਂ ਦੀ ਵਿਆਖਿਆ ਕਰਦਿਆਂ ਸਿੰਘ ਸਭਾਈ ਉਦੇਸ਼ਾਂ ਨੂੰ ਮੁੱਖ ਰੱਖ ਕੇ ਧਰਮ ਪ੍ਰਚਾਰ ਨਜ਼ਰੀਏ ਤੋਂ ਸਮਝਾਇਆ ਗਿਆ ਹੈ।

ਗਿਆਨੀ ਦਿੱਤ ਸਿੰਘ ਨੇ ਆਪਣੀ ਪੁਸਤਕ 'ਨਕਲੀ ਸਿੱਖ ਪ੍ਰਬੋਧ' ਵਿੱਚ 'ਰਾਮਕਲੀ ਸੱਦ ਅਤੇ ਲਾਵਾਂ' ਬਾਣੀ ਦੀ ਵਿਆਖਿਆ ਕਰਦਿਆਂ ਗੁਰਮਤਿ ਦ੍ਰਿੜ ਕਰਵਾਈ ਹੈ। ਨਮੂਨੇ ਲਈ:

ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ।
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥

*ਅੰਗ 923*

"ਏਸ ਦੂਸਰੀ ਪਉੜੀ ਵਿੱਚ ਗੁਰੂ ਜੀ ਨੇ ਆਪਣੇ ਪਰਵਾਰ ਅਤੇ ਸਿੱਖਾਂ ਪ੍ਰਤਿ ਏਹ ਕਥਨ ਕੀਤਾ ਕਿ ਸਾਨੂੰ ਹੁਣ ਅਕਾਲ ਪੁਰਖ ਦਾ ਭਾਣਾ ਭਾਇਆ ਅਰਥਾਤ ਚੰਗਾ ਲਗਿਆ, ਜਿਸ ਤੇ ਅਸੀਂ ਹੁਣ ਉਸਦੇ ਸਮੀਪ ਪ੍ਰਾਪਤ ਹੋਵਾਂਗੇ"

ਅੰਤ ਤੱਤਸਾਰ ਹੈ ਕਿ, 'ਇਸ ਪਉੜੀ ਤੇ ਇਹ ਸਿੱਧ ਹੁੰਦਾ ਹੈ ਕਿ ਅੰਤ ਸਮੇਂ ਗਊ ਦਾਨ ਕਰਨਾ ਯਾ ਹੋਰ ਚੀਜ਼ਾਂ ਮਨਸਣੀਆਂ ਪੁਰਖ ਦੀ ਸਹਾਇਤਾ ਨਹੀਂ ਕਰਦੀਆਂ ਅਤੇ ਨਾ ਅਕਾਲ ਪੁਰਖ ਦੇ ਸਮੀਪ ਆਦਰ ਹੀ ਕਰਾਉਂਦੀਆਂ ਹਨ।"

ਚੌਥੀ ਪਉੜੀ ਦਾ ਤੱਤਸਾਰ ਦਿੰਦੇ ਹਨ ਕਿ "ਏਸ ਪਉੜੀ ਵਿੱਚ ਗੁਰੂ ਜੀ ਨੇ ਹਿੰਦੂਆਂ ਵਿੱਚ ਜੋ ਫੂੜ੍ਹੀ ਦੀ

ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥

*ਅੰਗ 923*

ਪੰਜਵੀਂ ਪਉੜੀ ਦੀ ਵਿਆਖਿਆ ਕਰਦਿਆਂ 'ਕੇਸੋ ਗੋਪਾਲ' ਦੇ ਵਿਸ਼ੇਸ਼ ਅਰਥ ਕਰਕੇ ਸਮਝਾਇਆ ਹੈ:

"ਕੇਸੋ ਅਤੇ ਗੋਪਾਲ ਇਹ ਦੋਨੋਂ ਨਾਮ ਅਕਾਲ ਪੁਰਖ ਦੇ ਹਨ ਇਸ ਵਾਸਤੇ ਏਥੇ ਕਿਸੇ ਪੁਰਖ ਦਾ ਨਾਮ ਨਹੀਂ ਸਮਝਨਾ ਜੈਸਾ ਕਈ ਕੁ ਗਿਆਨੀ ਆਖਦੇ ਹਨ ਕਿ ਕੇਸੋ ਉਨ੍ਹਾਂ ਦਾ ਪ੍ਰੋਹਤ ਸੀ, ਸੋ ਇਹ ਠੀਕ ਨਹੀਂ ਹੈ, ਕਿਉਂ ਜੋ ਗੁਰੂ ਜੀ ਨੇ ਹਰਿ ਹਰਿ ਕਥਾ ਦੱਸੀ ਹੈ ਨਾ ਕਿ ਗਰੜ ਦੀ॥"

'ਨਕਲੀ ਸਿੱਖ ਪ੍ਰਬੋਧ' ਸੰਨ 1898 ਦੀ ਰਚਨਾ ਹੈ। ਇਸ ਸਮੇਂ ਸਿੰਘ ਸਭਾਵਾਂ ਦਾ ਪ੍ਰਚਾਰ ਪੂਰੇ ਜੋਰਾ 'ਤੇ ਸੀ। ਗਿਆਨੀ ਜੀ ਨੇ ਮ੍ਰਿਤਕ ਸੰਬੰਧੀ ਅਨੇਕ ਭਰਮਾਂ ਤੇ ਅੰਧ ਵਿਸ਼ਵਾਸਾਂ ਤੋਂ ਕੌਮ ਨੂੰ ਜਾਗ੍ਰਤ ਕੀਤਾ ਹੈ। ਸਦ ਬਾਣੀ ਦੀ ਪੰਜਵੀਂ ਪਉੜੀ ਦੀ ਪੂਰੀ ਵਿਆਖਿਆ ਦੇਣੀ ਕੁਥਾਂ ਨਹੀਂ ਹੋਵੇਗੀ ਜੋ ਗਿਆਨੀ ਜੀ ਨੇ ਪ੍ਰਚਾਰ ਦੀ ਦ੍ਰਿਸ਼ਟੀ ਤੋਂ ਕੀਤੀ ਹੈ:

"ਏਸ ਪੰਜਵੀਂ ਪਉੜੀ ਵਿੱਚ ਗੁਰੂ ਜੀ ਨੇ ਆਪਣਾ ਸਾਰਾ ਬਿਵਹਾਰ ਦੱਸ ਦਿੱਤਾ ਕਿ ਤੁਸਾਂ ਕੋਈ ਪ੍ਰੇਤ ਕਿਰਿਆ ਨਹੀਂ ਕਰਨੀ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਸ ਪੰਥ ਦੀ ਨੀਂਵ ਰੱਖੀ ਹੈ ਸੋ ਇਹ ਉਸ ਦਾ ਧਰਮ ਨਹੀਂ ਹੈ, ਪ੍ਰੰਤੂ ਉਸ ਵਾਸਤੇ ਇਹ ਕ੍ਰਿਯਾ ਕਰਮ ਹੈ ਜੋ ਮੈਂ ਦੱਸਦਾ ਹਾਂ। ਇਸ ਵਾਸਤੇ ਗੁਰੂ ਜੀ ਨੇ ਜੋ ਕ੍ਰਿਆ ਆਪਣੇ ਲਈ ਦੱਸੀ ਸੋ ਇਹ ਹੈ ਕਿ ਤੁਸਾਂ ਸਾਡੇ ਪਿੱਛੇ ਨਿਰਬਾਣ ਜੋ ਪ੍ਰਮਾਤਮਾ ਹੈ, ਜਿਸ ਵਿੱਚ ਬਾਣੀ ਦੀ ਪਹੁੰਚ ਨਹੀਂ ਹੈ, ਉਸ ਦਾ ਕੀਰਤਨ ਅਰਥਾਤ ਯੱਸ ਕਰਨਾ ਕਿਸੇ ਢੋਲਕ ਪਕੜਕੇ ਕਿਸੇ ਦੇਹਧਾਰੀ ਦੇ ਚਥੋਲੇ ਨਾ ਗਾਉਣ ਲੱਗ ਪੈਣੇ, ਅਤੇ ਚੰਨੂੰ ਯਾ ਨੌਧਾ ਮਿਸਰ ਸੱਦ ਕੇ ਗਰੜ ਪੁਰਾਣ ਦੀ ਕਥਾ ਨਾ ਕਰਨ ਲੱਗ ਜਾਣ, ਤੁਸੀਂ ਕੇਸੋ ਗੋਪਾਲ ਅਰਥਾਤ ਪਰਮਾਤਮਾ ਰੂਪੀ ਪੰਡਿਤ ਨੂੰ ਜੋ ਸੁਬੱਗਯ ਹੈ ਸੱਦਣਾ ਅਰਥਾਤ ਅਰਾਧਨ ਕਰਨਾ ਅਤੇ ਅਕਾਲ ਪੁਰਖ ਦੇ ਕਥਨ ਦੀ ਕਥਾ ਦਾ ਹੀ ਪੁਰਾਣ ਪੜ੍ਹਨਾ ਅਰ ਓਸੇ ਨੂੰ ਸੁਣਨਾ, ਇਸ ਤੇ ਬਿਨਾ ਹੋਰ ਕੋਈ ਪੁਰਾਣ ਨਾ ਖੋਲ੍ਹਣਾ। ਫੇਰ ਜਗਤ ਵਿੱਚ ਇਹ ਮਰਯਾਦਾ ਹੈ ਜੋ ਬੁੱਢਿਆ ਦਾ ਬਿਬਾਣ ਕੱਢਦੇ ਹਨ, ਸੋ ਤੁਸੀਂ ਇਹ ਬਿਬਾਣ ਨਾ ਕੱਢਯੋ, ਸਾਡਾ ਬਿਬਾਣ ਪ੍ਰਮਾਤਮਾ ਨਾਲ ਰੰਗਣਾ ਹੈ ਜੋ ਸਾਨੂੰ ਭਾਉਂਦਾ ਹੈ ਅਤੇ ਇਹੋ ਹਰਿ ਦੇ ਰੰਗ ਦੀ ਪ੍ਰੀਤੀ ਮੇਰਾ ਪਿੰਡ ਪੱਤਲ ਕ੍ਰਿਯਾ ਅਤੇ ਦੀਵਾ ਹੈ, ਇਸ ਤੇ ਬਿਨਾ ਮੇਰੇ ਵਾਸਤੇ ਹੋਰ ਕੋਈ ਪਿੰਡ ਪੱਤਲ ਦੀਵਾ ਯਾ ਕ੍ਰਿਯਾ ਆਦਿਕ ਨਾ ਕਰਨੇ ਅਤੇ ਏਹੋ ਕਰਨੇ ਜੋ ਮੈਂ ਕਥਨ ਕੀਤੇ ਹਨ।"

ਅੱਗੇ ਆਸਾ ਮਹੱਲਾ ੧ ਦਾ ਪੂਰਾ ਸ਼ਬਦ 'ਦੀਵਾ ਮੇਰਾ ਏਕ ਨਾਮ ਦੁਖ ਵਿੱਚ ਪਾਇਆ ਤੇਲ' ਦੇ ਕੇ "ਪਿੰਡ ਪਤਲ ਮੇਰੀ ਕੇਸੋ ਕਿਰਿਆ ਸਚ ਨਾਮ ਕਰਤਾਰੁ" ਦੀ ਵਿਆਖਿਆ ਦੇ ਕੇ ਸੱਦ ਬਾਣੀ ਦੀ ਪੰਜਵੀਂ ਪਉੜੀ ਦੇ ਪ੍ਰਕਰਣ ਦੀ ਪ੍ਰੋੜਤਾ ਕੀਤੀ ਹੈ।

ਇਸੇ ਪੁਸਤਕ ਦੇ ਅੱਗੇ ਪੰਨਾ 51 ਤੋਂ 55 ਤੱਕ ਲਾਵਾਂ ਦੀ ਵਿਆਖਿਆ ਹੈ। ਇਸ ਵਿੱਚ ਸਿੰਘ ਸਭਾਈ ਪ੍ਰਚਾਰ ਦੇ ਨਜ਼ਰੀਏ ਤੋਂ ਨਾਨਕ ਨਿਰਮਲ ਪੰਥ ਦੀ ਨਿਆਰੀ ਹੋਂਦ ਨੂੰ ਪ੍ਰਗਟਾਉਂਦਿਆਂ ਵਿਆਹ ਸੰਸਕਾਰ ਸੰਬੰਧੀ ਵਿਚਾਰ ਹਨ।

'ਗੁਰੂ ਰਾਮਦਾਸ ਜੀ ਨੇ ਸ਼ਾਦੀ ਵਾਲੀ ਰਸਮ ਹਿੰਦੂਆਂ ਨਾਲੋਂ ਭਿੰਨ ਕਰਨ ਲਈ ਇਕ ਨਵੀਆਂ ਲਾਵਾਂ ਰਚ ਦਿੱਤੀਆਂ, ਇਹ ਚਾਰੇ ਲਾਵਾਂ ਵੱਡੇ ਤਤ ਨਾਲ ਪੂਰਤ ਹਨ ਜਿਨ੍ਹਾਂ ਵਿੱਚ ਬਿਵਾਹ ਦੀ ਪੂਰੀ ਪੂਰੀ ਰੀਤੀ ਪ੍ਰਗਟ ਹੋ ਜਾਂਦੀ ਹੈ।'

ਇਥੇ ਚਾਰ ਲਾਵਾਂ ਦਾ ਪਾਠ ਦੇ ਕੇ ਵਿਆਖਿਆ ਕੀਤੀ ਗਈ ਹੈ। ਨਮੂਨੇ ਦੇ ਤੌਰ 'ਤੇ ਚੋਥੀ ਲਾਵ ਦੇ ਮੂਲ ਪਾਠ ਤੋਂ ਬਾਅਦ ਵਿਆਖਿਆ ਤੇ ਪ੍ਰੇਰਨਾ ਹੈ:

"ਚੋਥੀ ਲਾਵ ਵਿੱਚ ਅੰਤ ਦਾ ਫਲ ਕਥਨ ਕੀਤਾ ਹੈ, ਕਿ ਇਸ ਤਰ੍ਹਾਂ ਜੀਵਨ ਬਤੀਤ ਕਰਨੇ ਤੇ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਅਰ ਅੱਛੇ ਪੁਰਖਾਂ ਦੇ ਨਾਲ ਅਚਾਰ ਬਿਹਾਰ ਰਖਨੇ ਕਰਕੇ ਆਪਣੇ ਮਨ ਅਤੇ ਤਨ ਨੂੰ ਉਸ ਪਿਛੋ ਅੰਮ੍ਰਿਤ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਸ ਤੇ ਮਨ ਦੀ ਇੱਛਾ ਵਾਲਾ ਵੀ ਫਲ ਪ੍ਰਾਪਤ ਹੋ ਜਾਂਦਾ ਹੈ ਇਹ ਕਾਰਜ ਪ੍ਰਮਾਤਮਾ ਦੇ ਵਲੋਂ ਹੀ ਅਰਥਾਤ ਉਸ ਦੀ ਇੱਛਾ ਤੇ ਹੀ ਆਰੰਭ ਕੀਤਾ ਗਿਆ ਹੈ। ਇਸ ਤੇ ਇਸ ਤਰ੍ਹਾਂ ਇਸ ਕੰਨਯਾਂ ਨੂੰ ਵਰ ਦੀ ਪ੍ਰਾਪਤੀ ਦਾ ਆਨੰਦ ਪ੍ਰਾਪਤ ਹੋਇਆ ਹੈ, ਇਸੀ ਪ੍ਰਕਾਰ ਤੁਸੀਂ ਉਸ ਅਬਿਨਾਸ਼ੀ ਪਦ ਨੂੰ ਪ੍ਰਾਪਤ ਹੋ ਕੇ ਆਨੰਦ ਹਾਸਿਲ ਕਰੋ।

'ਇਨ੍ਹਾਂ ਲਾਵਾਂ ਤੇ ਸਾਫ ਸਿੱਧ ਹੈ ਕਿ ਗੁਰੂ ਜੀ ਨੇ ਇਸ ਪ੍ਰੇਮ ਦੀ ਵਿਵਾਹ ਰੀਤੀ ਭੀ ਭਿੰਨ ਕਰ ਦਿੱਤੀ ਸੀ, ਅਤੇ ਉਨ੍ਹਾਂ ਨੇ ਆਪ ਭੀ ਆਪਣੇ ਜੀਵਨ ਵਿੱਚ ਅਪਨੇ ਸਿੱਖਾਂ ਪਰ ਇਸ ਰੀਤੀ ਨੂੰ ਵਰਤਿਆ ਸੀ।'

ਗਿਆਨੀ ਦਿੱਤ ਸਿੰਘ ਦੀ ਤੀਸਰੀ ਪੁਸਤਕ 'ਸ੍ਰੀ ਗੁਰੂ ਅਰਜਨ ਪ੍ਰਬੋਧ' ਵਿੱਚ ਸ੍ਰੀ ਰਾਗ ਮਹਲਾ ਪੰਜਵਾਂ ਦੇ 51 ਸ਼ਬਦਾਂ ਦੀ ਵਿਆਖਿਆ ਹੈ। ਇਸ ਦੇ ਮੁੱਖ ਪੰਨੇ 'ਤੇ ਲਿਖਿਆ ਹੈ, 'ਭਾਵ ਅਰਥਾਂ ਸਹਿਤ ਸ੍ਰੀ ਰਾਗ ਵਿੱਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਬਾਣੀ ਦੀ ਪ੍ਰਮਾਨਾ ਨਾਲ ਵਿਸਥਾਰ ਪੂਰਕ ਟੀਕਾ'

ਇਸ ਵਿੱਚ ਪੰਨਾ 10 ਤੱਕ ਪਹਿਲੇ 4 ਸ਼ਬਦਾਂ ਦੇ ਕਠਿਨ ਸ਼ਬਦਾਂ ਦੇ ਸਰਲ ਅਰਥ ਵੀ ਕੀਤੇ ਹਨ ਅਤੇ ਵਿਆਖਿਆ ਦੇ ਕੇ ਅੰਤ ਵਿੱਚ ਸਿੱਖ ਕੌਮ ਨੂੰ ਇਕ ਸਵਾਲ ਕੀਤਾ ਹੈ। ਪ੍ਰਮਾਣ ਵਜੋਂ, 'ਹੇ ਪ੍ਰਾਣੀ ਜੋ ਤੂੰ ਬਹੁਰੰਗੇ ਹੈਵਰ-ਸ੍ਰੇਸ਼ਟ ਘੋੜੇ, ਗੈਵਰ ਸ੍ਰੇਸਟ ਹਾਥੀ ਤੇ ਅਥਾਕ-ਨ ਥਕਨੇ ਵਾਲੇ ਰੱਥ ਅਕੱਠੇ ਕਰ ਰਿਹਾ ਹੈਂ ਇਹ ਭੀ ਕੁਲ ਨਾਸ਼ਵੰਤ ਹਨ। ਇਹ ਨਿਮਨ ਲਿਖਤ ਸ਼ਬਦ ਦੀ ਵਿਆਖਿਆ ਹੈ:

**ਐਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥**
**ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥**

*ਅੰਗ 42*

ਅੰਤ ਤੱਤਸਾਰ ਦਿੱਤਾ ਹੈ, "ਕਿਯਾ ਇਸ ਸ਼ਬਦ ਤੇ ਭਰੋਸਾ ਰਖਨੇ ਵਾਲੇ ਸਜਨ ਵੀਕ ਦੀ ਨਾਸ਼ਵੰਤ ਮਾਇਕੀ ਪਦਾਰਥਾਂ ਦੇ ਰਸਾਂ ਵਿੱਚ ਖੱਚਿਤ ਹੋ ਕੇ ਸਤਿਗੁਰੂ ਤੋਂ ਬੇਮੁੱਖ ਹੋ ਬੈਠਨਗੇ ?

ਇਸ ਪੁਸਤਕ ਵਿਚੋਂ ਅਸੀਂ ਇਕ ਸ਼ਬਦ ਦਾ ਮੂਲ ਪਾਠ ਦੇ ਕੇ ਕੀਤੀ ਹੋਈ ਵਿਆਖਿਆ ਤੇ ਉਦੇਸ਼ ਦਾ ਅਧਿਐਨ ਕਰਕੇ ਗਿਆਨੀ ਦਿੱਤ ਸਿੰਘ ਦੀ ਕੀਤੀ ਵਿਆਖਿਆ ਨੂੰ ਸਮਝਣ ਦਾ ਯਤਨ ਕਰਾਂਗੇ।

**ਸਿਰੀ ਰਾਗ ਮਹਲਾ 5 ਛੰਤ**

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ॥
ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ॥
ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ॥
ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ॥
ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ॥੧॥

*ਅੰਗ 79*

ਜਿਸ ਦਾ ਭਾਵ ਇਹ ਹੈ ਕਿ ਹੇ ਮੇਰੇ ਪਿਆਰੇ ਮਨ ਅਤੇ ਆਤਮ ਮਿਤਰਾ ਅਕਾਲ ਪੁਰਖ ਦਾ ਨਾਮ ਅੰਗੀਕਾਰ ਕਰ, ਹੇ ਪਿਆਰੇ ਮਨ ਅਤੇ ਆਤਮਾ ਮਿਤ੍ਰ ! ਅਕਾਲ ਪੁਰਖ ਹੀ ਤੇਰੇ ਨਾਲ ਨਿਭੇਗਾ ਜੋ ਨਾਲ ਰਹਿਨੇ ਵਾਲਾ ਅਤੇ ਸਹਾਇਤਾ ਕਰਨੇ ਵਾਲਾ ਹੈ ਉਸ ਨੂੰ ਧਯਾਇ ਓਹ ਤੇਰੇ ਨਾਲ ਜਾਵੇਗਾ ਓਹ ਨਾਮ ਧਿਆਇਆ ਹੋਇਆ ਬਿਰਥਾ ਨਹੀਂ ਜਾਂਦਾ ਹੈ ਮਨ ਦੀ ਵਾਸ਼ਨਾ ਅਨੁਸਾਰ ਫਲ ਪਾਉਂਦਾ ਹੈ ਜੋ ਚਰਨ ਕਮਲਾਂ ਵਿੱਚ ਅਪਨੇ ਚਿਤ ਨੂੰ ਲਾਉਂਦਾ ਹੈ। ਓਹ ਪ੍ਰਮਾਤਮਾਂ ਜਲਾਂ ਵਿੱਚ, ਥਲਾਂ ਵਿੱਚ ਬਿਆਪਕ ਹੋ ਰਹਿਆ ਹੈ, ਹਰ ਇਕ ਘਟ ਵਿੱਚ ਅਪਨੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਪਿਆਰਾ ਮਨ ਨੂੰ ਸਿਖਯਾ ਦੇਂਦਾ ਹੈ ਅਤੇ ਸਾਧ ਸੰਗਤ ਦੁਆਰਾ ਸਭ ਭਰਮ ਦੂਰ ਹੋ ਜਾਂਦੇ ਹਨ।

ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਆਕਾਲ ਪੁਰਖ ਨੂੰ ਇਸ ਲੋਕ ਅਤੇ ਪ੍ਰਲੋਕ ਵਿੱਚ ਸੱਚਾ ਸਹਾਈ ਸਮਝਕੇ ਉਸ ਦਾ ਸਿਮਰਨ ਨਹੀਂ ਕਰਨਗੇ ?

ਇਨ੍ਹਾਂ ਤਿੰਨ ਪੁਸਤਕਾਂ ਤੋਂ ਇਲਾਵਾ ਗਿਆਨੀ ਦਿੱਤ ਸਿੰਘ ਦੀਆਂ ਹੋਰ ਰਚਨਾਵਾਂ ਵਿੱਚ ਵੀ ਗੁਰਬਾਣੀ ਵਿਆਖਿਆ ਦਾ ਸਰੂਪ ਮਿਲਦਾ ਹੈ। 'ਗੁਰਮਤਿ ਆਰਤੀ ਪ੍ਰਬੋਧ' ਪੁਸਤਕ ਵਿੱਚ ਦੀਵਿਆਂ ਵਾਲੀ ਆਰਤੀ ਦਾ ਖੰਡਨ ਕਰਦਿਆਂ 'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੈ' ਪੂਰਾ ਸ਼ਬਦ ਦੇ ਕੇ ਭਾਵ ਅਰਥ ਸਮਝਾਏ ਹਨ। ਇਸ ਵਿੱਚ ਧਨਾਸਰੀ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਕਬੀਰ ਜੀ ਤੇ ਭਗਤ ਪੀਪਾ ਜੀ ਦੇ ਸ਼ਬਦਾਂ ਦੀ ਵਿਆਖਿਆ ਕਰਕੇ ਲੋਕ ਭਰਮ ਦੂਰ ਕੀਤੇ ਹਨ।

ਇਸੇ ਤਰ੍ਹਾਂ 'ਸ੍ਰੀ ਗੁਰੂ ਨਾਨਕ ਪ੍ਰਬੋਧ' ਪੁਸਤਕ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਦੀ ਵਿਚਾਰ ਕਰਦਿਆਂ ਬਹੁਤ ਸਾਰੇ ਗੁਰਬਾਣੀ ਦੇ ਸਲੋਕਾਂ ਤੇ ਸ਼ਬਦਾਂ ਨੂੰ ਆਧਾਰ ਬਣਾਇਆ ਹੈ। 'ਡਰੋਪਕ ਸਿੰਘ ਦਲੇਰ ਸਿੰਘ' ਤੇ 'ਧਰਮ ਦਰਪਨ', 'ਗੁੱਗਾ ਗਪੌੜਾ ਸੁਲਤਾਨ ਪੁਆੜਾ', 'ਮੀਰਾਂ ਮਨੌਤ ਤੇ ਸੈਲਾਨੀ ਸਿੰਘ' ਆਦਿ ਪੁਸਤਕਾਂ ਵਿੱਚ ਜਾਤ ਪਾਤ ਦੇ ਭਰਮ ਅਤੇ ਸਿੱਖ ਪੰਥ ਦੇ ਨਿਆਰੇ

ਸਮਝਾਇਆ ਗਿਆ ਹੈ। ਉਨੀਂਵੀਂ ਸਦੀ ਦੇ ਅੰਤਲੇ ਦਹਾਕੇ ਧਾਰਮਿਕ-ਸਮਾਜਿਕ ਦ੍ਰਿਸ਼ਟੀ ਤੋਂ ਬੜੀ ਖਿੱਚੋਤਾਣ ਵਾਲੇ ਹਨ। ਇਹ ਉਹ ਸਮਾਂ ਸੀ ਜਦੋਂ ਇਕ ਧਰਮ ਦੇ ਪ੍ਰਚਾਰਕ ਦੂਜੇ ਧਰਮ ਦੇ ਲੋਕਾਂ ਨੂੰ ਆਪਣੇ ਧਰਮ ਵਿੱਚ ਪਰਵਰਤਿਤ ਕਰਕੇ ਆਪਣੇ ਧਰਮ ਦੀ ਵਿਰਧੀ ਚਾਹੁੰਦੇ ਸਨ। ਗਿਆਨੀ ਦਿੱਤ ਸਿੰਘ ਦੀ ਗੁਰਬਾਣੀ ਵਿਆਖਿਆ ਉਪਰੋਕਤ ਮਾਹੌਲ ਵਿਚੋਂ ਪੈਦਾ ਹੋਏ ਸਿੱਖ ਸਰੋਕਾਰਾਂ ਨਾਲ ਸਬੰਧਿਤ ਹੈ।

ਗਿਆਨੀ ਦਿੱਤ ਸਿੰਘ ਦੀ ਗੁਰਬਾਣੀ ਵਿਆਖਿਆ ਦੀਆਂ ਪ੍ਰਮੁੱਖ ਵਿਸ਼ੇਸ਼ਤਾਈਆਂ ਇਸ ਪ੍ਰਕਾਰ ਹਨ:

ੳ) ਗੁਰਮਤਿ ਸਿਧਾਂਤਾਂ ਨੂੰ ਸਪੱਸ਼ਟ ਕਰਦਿਆਂ ਸਿੱਖੀ ਦ੍ਰਿੜ ਕਰਵਾਈ ਹੈ।

ਅ) ਦੇਹਧਾਰੀ ਗੁਰੂ ਡੰਮ੍ਹ ਤੇ ਵਿਅਕਤੀਗਤ ਪੂਜਾ ਪ੍ਰਤਿਸ਼ਠਾ ਤੋਂ ਸਾਵਧਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਵਉਚਤਾ ਦਾ ਪ੍ਰਚਾਰ ਕੀਤਾ ਹੈ।

ੲ) ਸਮਕਾਲੀ ਫੋਕਟ ਕਰਮ ਕਾਂਡਾਂ ਪ੍ਰਤੀ ਸਿੱਖ ਸਮਾਜ ਨੂੰ ਸੁਚੇਤ ਕਰਦਿਆਂ ਗੁਰਬਾਣੀ ਦੇ ਹਵਾਲੇ ਦੇ ਕੇ ਗੁਰਮਤਿ ਦਾ ਪ੍ਰਚਾਰ ਕੀਤਾ ਹੈ।

ਸ) ਸਿੱਖ ਜੀਵਨ ਜਾਂਚ ਤੇ ਮਰਯਾਦਾ ਪ੍ਰਪੱਕ ਕਰਨ ਲਈ ਗੁਰਬਾਣੀ ਵਿਆਖਿਆ ਨੂੰ ਅਧਾਰ ਬਣਾਇਆ ਹੈ।

ਹ) ਜਨਮ ਸੰਸਕਾਰ, ਵਿਵਾਹ ਸੰਸਕਾਰ, ਮ੍ਰਿਤਕ ਸੰਸਕਾਰ ਤੇ ਹੋਰ ਸਮਕਾਲੀ ਰੀਤਾਂ ਰਸਮਾਂ ਪ੍ਰਤੀ ਗੁਰਬਾਣੀ ਵਿਆਖਿਆ ਨੂੰ ਆਧਾਰ ਬਣਾ ਕੇ ਚਾਨਣਾ ਪਾਇਆ ਹੈ।

ਕ) ਸਿੰਘ ਸਭਾਈ ਦ੍ਰਿਸ਼ਟੀ ਤੋਂ ਵਿਆਖਿਆ ਕਰਦਿਆਂ ਜੰਤਰ-ਮੰਤਰ-ਤੰਤਰ, ਮੜ੍ਹੀ ਮਸਾਣ ਦੀ ਪੂਜਾ, ਦਿਨਾਂ ਦਿਹਾਰਾਂ ਦੇ ਭਰਮ, ਪਾਂਧੇ ਪੱਤਰੀਆਂ, ਗੁੱਗੇ ਦੀ ਪੂਜਾ ਦਾ ਖੰਡਨ ਕਰਦਿਆ ਗੁਰਬਾਣੀ ਵਿਆਖਿਆ ਰਾਹੀਂ ਮੰਡਨ ਵਿਧੀ ਅਪਨਾਈ ਗਈ ਹੈ।

ਖ) ਗੁਰਬਾਣੀ ਦੀ ਵਿਆਖਿਆ ਕਰਦਿਆਂ ਤੁਕ ਦਾ ਇਕੋ ਹੀ ਅਰਥ ਕੀਤਾ ਹੈ ਪਰ ਅੰਤ ਵਿੱਚ ਕੌਮ ਨੂੰ ਸਿਧਾਂਤਕ ਸੁਨੇਹਾ ਵੀ ਦਿੱਤਾ ਹੈ।

ਗਿਆਨੀ ਦਿੱਤ ਸਿੰਘ ਜੀ ਦੇ ਲਿਖਤੀ ਤੇ ਬਤੌਰ ਪ੍ਰਚਾਰਕ ਕੀਤੇ ਕਾਰਜ ਨੂੰ ਵਾਚਦਿਆਂ ਕਿਹਾ ਜਾ ਸਕਦਾ ਹੈ ਕਿ ਆਪ ਸਿੰਘ ਸਭਾਈ ਗੁਰਬਾਣੀ ਵਿਆਖਿਆ ਪ੍ਰਣਾਲੀ ਦੇ ਮੋਢੀ ਵਿਆਖਿਆਕਾਰ ਸਨ। ਇਸੇ ਵਿਚਾਰ ਨੂੰ ਮੁੱਖ ਰੱਖਦੇ ਹੋਏ ਅਸੀਂ ਇਸ ਪੁਸਤਕ ਦਾ ਟਾਈਟਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼' ਰੱਖਿਆ। ਇਸੇ ਸਿਰਲੇਖ ਉਪਰ ਗਿਆਨੀ ਦਿੱਤ ਸਿੰਘ ਜੀ ਲੰਬਾ ਸਮਾਂ ਖਾਲਸਾ ਅਖਬਾਰ ਲਾਹੌਰ ਦੇ ਸੰਪਾਦਕੀ ਲੇਖ ਵੀ ਲਿਖਦੇ ਰਹੇ ਹਨ। ਹੱਥਲੀ ਪੁਸਤਕ ਵਿੱਚ ਗਿਆਨੀ ਜੀ ਦੀਆਂ ਦੋ ਪੁਸਤਕਾਂ 'ਗੁਰਬਾਣੀ ਪ੍ਰਬੋਧ' ਅਤੇ 'ਸ੍ਰੀ ਗੁਰੂ ਅਰਜਨ ਪ੍ਰਬੋਧ' ਨੂੰ ਹੂ-ਬ-ਹੂ ਛਾਪਿਆ ਗਿਆ ਹੈ। 'ਗੁਰਬਾਣੀ ਪ੍ਰਬੋਧ' ਜਿਸ ਦੇ ਕੁੱਲ 88 ਪੰਨੇ ਅਤੇ ਸ਼ਬਦਾਂ ਦੀ ਵਿਆਖਿਆ ਹੈ। ਹਰ ਸ਼ਬਦ ਵਿੱਚ ਗੁਰਮਤਿ ਦ੍ਰਿਸ਼ਟੀ ਤੋਂ ਇਕ ਵਿਸ਼ੇ ਨੂੰ ਸਪੱਸ਼ਟ ਕੀਤਾ ਹੈ। ਜਗਿਆਸੂ ਜਨਾਂ ਦੇ ਅਨੇਕ ਪ੍ਰਕਾਰ ਦੇ ਸ਼ੰਕਿਆਂ ਦੀ ਨਵਿਰਤੀ ਵੀ ਹੈ ਅਤੇ ਸਹਿਜ ਰੂਪ ਵਿੱਚ ਗੁਰਮਤਿ ਪ੍ਰਚਾਰ ਦਾ ਵਧੀਆ ਢੰਗ ਵਰਤਿਆ ਗਿਆ ਹੈ। ਇਨ੍ਹਾਂ ਸ਼ਬਦਾਂ ਵਿੱਚ ਸਿੱਖ ਸਿਧਾਂਤ, ਸਮਾਜਿਕ ਜੀਵਨ-ਜਾਂਚ ਤੇ ਰਹਿਤ ਦੇ ਵੱਖੋ-ਵੱਖਰੇ ਅੰਗਾਂ ਨੂੰ ਗੁਰਬਾਣੀ ਦੀਆਂ ਉਦਾਹਰਣਾਂ ਦੇ ਕੇ ਪਾਠਕ ਵਰਗ ਨੂੰ ਸਿੱਖੀ ਦ੍ਰਿੜ ਕਰਵਾਈ ਹੈ। ਸਮਝਾਉਣ ਦਾ ਢੰਗ ਬਹੁਤ ਸਰਲ ਅਤੇ ਸਪਸ਼ਟ ਹੈ।

ਗਿਆਨੀ ਦਿੱਤ ਸਿੰਘ ਜੀ ਦੀ ਇਹ ਕ੍ਰਿਤ ਸੁਹਿਰਦ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਦਿਆਂ ਸਾਨੂੰ ਅਤਿ ਪ੍ਰਸੰਨਤਾ ਹੈ। ਇਸ ਦੀ ਸੰਪਾਦਨਾ ਪ੍ਰਤੀ ਪ੍ਰੇਰਨਾ ਲਈ ਮੈਂ ਡਾ. ਬਲਵੰਤ ਸਿੰਘ ਢਿਲੋਂ (ਡਾਇਰੈਕਟਰ-ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ) ਜੀ ਦਾ ਅਤਿ ਧੰਨਵਾਦੀ ਹਾਂ। ਸ. ਹਰਭਜਨ ਸਿੰਘ ਗਰੋਵਰ (ਮੈਸਰਜ਼ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ) ਅਤੇ ਸ. ਪ੍ਰਿਤਪਾਲ ਸਿੰਘ ਜੀ (ਐਸ.ਕੇ.ਐਸ. ਕੰਪਿਊਟਰ ਲਿੰਕਸ ਅੰਮ੍ਰਿਤਸਰ) ਦਾ ਕੰਪੋਜ਼ਿੰਗ ਤੇ ਸੈਟਿੰਗ ਕਰਨ ਲਈ ਧੰਨਵਾਦ ਹੈ। ਸਾਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਗੁਰਬਾਣੀ ਦੇ ਖੋਜੀ ਵਿਦਵਾਨਾਂ, ਕਥਾਵਾਚਕਾਂ, ਪ੍ਰਚਾਰਕਾਂ ਤੇ ਖੋਜਰਥੀਆਂ ਲਈ ਸਿੰਘ ਸਭਾਈ ਗੁਰਬਾਣੀ ਵਿਆਖਿਆ ਪ੍ਰਣਾਲੀ ਸਬੰਧੀ ਡੂੰਘੇ ਅਧਿਐਨ ਦੇ ਨਜ਼ਰੀਏ ਤੋਂ ਲਾਹੇਵੰਦ ਹੋਵੇਗੀ।

*98159-8555*

----- 0 -----

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

*ਲੜੀ ਜੋੜਣ ਲਈ ਪਿਛਲਾ ਅੰਕ ਦੇਖੋ ਜੀ*

*ਲੜੀਵਾਰ*

ਡਾ. ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

8. ਸੱਤ ਸਾਦਿਕ ਬਾਰੇ

ਇਹ ਪੁਸਤਕ ਕੇਸਰੀ ਜੀ ਨੇ ਆਪਣੇ ਜਤਨਾਂ ਨਾਲ 1957 ਵਿੱਚ ਪਹਿਲੀ ਵਾਰੀ ਛਪਵਾਈ ਸੀ। ਉਸੇ ਸਾਲ ਇਹ ਸਕੂਲਾਂ ਅਤੇ ਕਾਲਜਾਂ ਦੀਆਂ ਲਾਇਬ੍ਰੇਰੀਆਂ ਲਈ ਪ੍ਰਵਾਨਿਤ ਹੋ ਗਈ ਸੀ। ਇਸ ਤੋਂ ਅਗਲੇ ਸਾਲ ਕੇਸਰੀ ਜੀ ਦਾ 77 ਸਾਲ ਦੀ ਉਮਰ ਵਿੱਚ ਦੇਹਾਂਤ ਹੋ ਗਿਆ। ਈਸਵੀ ਸੰਨ 2013 ਵਿੱਚ ਇਸ ਪੁਸਤਕ ਦੀ ਪੁਨਰ ਪ੍ਰਕਾਸ਼ਨਾ ਹੋਈ ਹੈ। ਇਸ ਪੁਸਤਕ ਦੀ ਰਚਨਾ ਕਦੋਂ ਕੁ ਹੋਈ ਹੈ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਇਸ ਪੁਸਤਕ ਵਿੱਚ ਸੱਤ ਸਾਦਿਕਾਂ ਬਾਰੇ ਕਵਿਤਾ ਵਿੱਚ ਲਿਖਿਆ ਗਿਆ ਹੈ। ਇਹ ਸਾਦਿਕ ਹਨ-1. ਹਾਕਿਮ ਰਾਇ ਬੁਲਾਰ, ਤਲਵੰਡੀ, 2. ਭਾਈ ਬਹਿਲੋ, 3. ਭਾਈ ਮਾਧੋ, 4. ਭਾਈ ਗੇਂਦਾ, 5. ਰੋਪੜੀਆ ਪੀਰ, 6. ਸਾਈਂ ਭੀਖਨ ਸ਼ਾਹ, 7. ਭਾਈ ਘਨਈਆ ਸਾਧ

ਉਪਰੋਕਤ ਵਿੱਚੋਂ 'ਰੋਪੜੀਆ ਪੀਰ', 'ਸ਼ਾਹ ਭੀਖ' ਆਦਿ ਲਿਖਤਾਂ ਸਵਤੰਤਰ ਰੂਪ ਵਿੱਚ ਵੀ ਛਪੀਆਂ ਹਨ। ਇਸ ਤੋਂ ਅਨੁਮਾਨ ਹੁੰਦਾ ਹੈ ਕਿ ਇਸ ਪੁਸਤਕ ਵਿੱਚ ਸ਼ਾਮਲ ਕੇਸਰੀ ਜੀ ਦੀਆਂ ਲਿਖਤਾਂ ਪਹਿਲਾਂ ਵੱਖ-ਵੱਖ ਟ੍ਰੈਕਟਾਂ ਦੇ ਰੂਪ ਵਿੱਚ ਵੀ ਛਪੀਆਂ। ਇਸ ਪੁਸਤਕ ਦਾ 'ਸਮਰਪਣ ਪੰਜਾਬ ਵਿੱਚ ਵਿਦਿਆ ਦਾ ਪਰਵਾਹ ਚਲਾਣ ਵਾਲੇ ਸ. ਬਲਦੇਵ ਸਿੰਘ ਜੀ ਨੂੰ' ਹੈ।

ਅੱਗੇ ਕਵਿਤਾ ਦੀਆਂ ਹੇਠ ਲਿਖੀਆਂ ਸਤਰਾਂ ਹਨ ਜਿਹੜੀਆਂ 'ਸੱਤ ਸਾਦਿਕ' ਪੁਸਤਕ ਦੀ ਭਾਵਨਾ ਨੂੰ ਪ੍ਰਗਟਾਉਂਦੀਆਂ ਹਨ-

ਜਿਨ੍ਹਾਂ ਦੇਸ਼ ਕੌਮ ਉੱਤੇ ਜਿੰਦ ਜਾਨ ਵਾਰ ਦਿੱਤੀ,<br>
ਤਨੋਂ ਮਨੋਂ ਪੂਰਦੇ ਨੇ ਹੋਰਾਂ ਦੀਆਂ ਜ਼ਰੂਰਤਾਂ।<br>
ਬੰਦਿਆਂ ਚੋਂ ਬੰਦੇ ਹੈਨ ਕੋਈ ਕੋਈ ਖਾਸ ਹੁੰਦੇ,<br>
ਅਰਸ਼ ਤੋਂ ਫ਼ਰਸ਼ ਆਉਣ ਕੋਈ ਕੋਈ ਸੂਰਤਾਂ।<br>
ਪੌਣ ਪਾਣੀ ਵਾਂਗ ਉਹ ਅਲੋਪ ਹੋ ਵਿਚਰਦੇ ਨੇ,<br>
ਭਾਵੇਂ ਕੋਈ ਬੰਦਾ ਰਖੇ ਕਿੰਨੀਆਂ ਕਦੂਰਤਾਂ।<br>
ਦੇਖ ਕੇ ਫ਼ਰਸ਼ ਪਿਆਰੇ ਪਾਠਕ ਜੀ ਠਾਰ ਅੱਖੀਂ,<br>
ਇੰਨ ਬਿੰਨ ਸਾਹਮਣੇ ਔਹ, ਏਹੀ ਹੈਨ ਮੂਰਤਾਂ।<br>
ਗੁਰਬਖਸ਼ ਸਿੰਘ 'ਕੇਸਰੀ'

ਇਸ ਪੁਸਤਕ ਦੀ ਜਾਣ-ਪਛਾਣ ਜੋ ਅੱਗੇ ਦਿੱਤੀ ਹੈ, ਪਿਆਰ ਸਿੰਘ, ਜਨਰਲ ਸਕੱਤ੍ਰ, ਪੰਜਾਬੀ ਸਾਹਿੱਤ ਅਕਾਡਮੀ ਨੇ 7.10. 57 ਨੂੰ ਲਿਖੀ। ਇਸ ਦੀ ਮਹੱਤਤਾ ਕਾਰਨ ਅਸੀਂ ਇਸ ਨੂੰ ਇੱਥੇ ਜਿਉਂ ਦੀ ਤਿਉਂ ਦੇਣੀ ਉਚਿਤ ਸਮਝਦੇ ਹਾਂ-

''ਸ: ਗੁਰਬਖਸ਼ ਸਿੰਘ 'ਕੇਸਰੀ' ਪੰਜਾਬੀ ਸਾਹਿੱਤ-ਕਾਰਾਂ ਦੀ ਉਸ ਪੀੜ੍ਹੀ ਨਾਲ ਸੰਬੰਧ ਰਖਦੇ ਹਨ ਜਿਨ੍ਹਾਂ ਨੂੰ ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ ਸਿੰਘ ਸਭਾ ਲਹਿਰ ਦੀ ਉਪਜ ਕਿਹਾ ਜਾਂਦਾ ਹੈ। ਇਸ ਵਕਤ ਆਪ ਆਪਣੀ ਆਯੂ ਦੇ ੭੬ਵੇਂ ਵਰ੍ਹੇ ਵਿਚ ਹਨ। ਤੇ ਇੰਜ ਆਪ ਜੀ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ, ਲਾਲਾ ਧਨੀ ਰਾਮ ਚਾਤ੍ਰਿਕ, ਗਿਆਨੀ ਹੀਰਾ ਸਿੰਘ 'ਦਰਦ' ਤੇ ਭਾਈ ਸਾਹਿਬ ਭਾਈ ਜੋਧ ਸਿੰਘ ਜੀ, ਸ.ਬ. ਭਾਈ ਕਾਨ੍ਹ ਸਿੰਘ ਨਾਭਾ ਤੇ ਗਿਆਨੀ ਗਿਆਨ ਸਿੰਘ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਹੈ ਤੇ

ਪੰਜਾਬੀ ਧਰਮ ਤੇ ਸਾਹਿਤ ਦੇ ਖੇਤਰ ਵਿਚ ਕੰਮ ਵੀ ਆਪ ਨੇ ਇਹੋ ਕੀਤਾ ਹੈ ਜੋ ਉਪ੍ਰੋਕਤ ਲਿਖੀਆਂ ਮਾਣਯੋਗ ਹਸਤੀਆਂ ਨੇ। ਇਸ ਵਕਤ ਆਪ ਡੇਢ ਦੋ ਦਰਜਨ ਦੇ ਕਰੀਬ ਮੌਲਕ ਤੇ ਅਨੁਵਾਦਿਤ ਪੁਸਤਕਾਂ ਦੇ ਕਰਤਾ ਹਨ, ਜਿਨਾਂ ਵਿਚੋਂ ਦਰਜਨ ਕੁ ਦੇ ਕਰੀਬ ਛਪ ਵੀ ਚੁਕੀਆਂ ਹਨ। ਪਰ ਇਨ੍ਹਾਂ ਦੀ ਯੋਗ ਮਸ਼ਹੂਰੀ ਨਾ ਹੋਣ ਦੇ ਕਾਰਣ ਪੰਜਾਬੀ ਸਾਹਿੱਤ ਦੇ ਰਸੀਏ ਆਪ ਜੀ ਦੀਆਂ ਕਿਰਤਾਂ ਤੋਂ ਸੁਆਦ ਮਾਣਨ ਤੋਂ ਵੰਚਤ ਹਨ। ਇਸ ਵਿਚ ਦੋਸ਼ 'ਕੇਸਰੀ' ਜੀ ਦਾ ਨਹੀਂ, ਪੰਜਾਬੀ ਪਾਠਕਾਂ ਦਾ ਹੈ ਤੇ ਜਾਂ ਫਿਰ ਉਨ੍ਹਾਂ ਦੀਆਂ ਜੀਵਨ ਪਰਸਥਿਤੀਆਂ ਦਾ।

'ਕੇਸਰੀ' ਜੀ ਖਰੜ ਤਹਿਸੀਲ, ਜ਼ਿਲਾ ਅੰਬਾਲੇ ਦੇ ਇਕ ਛੋਟੇ ਜਿਹੇ ਪਿੰਡ ਹਸਨਪੁਰ ਦੇ ਜੰਮਪਲ ਹਨ। ਅਜਿਹੇ ਦੁਰੇਡੇ ਥਾਂ ਤੇ ਆਪ ਜੀ ਨੂੰ ਸਿੱਖਿਆ ਪ੍ਰਾਪਤੀ ਦੇ ਕੀ ਸਾਧਨ ਹੋ ਸਕਦੇ ਸਨ? ਪਰ ਚੰਗੇ ਭਾਗਾਂ ਨੂੰ ਘਰ ਵਿਚ ਵਿਦਿਆ ਦਾ ਪਰਵਾਹ ਚਲ ਰਿਹਾ ਸੀ। ਆਪ ਜੀ ਦੇ ਦਾਦਾ ਸੰਸਕ੍ਰਿਤ ਤੇ ਫਾਰਸੀ ਦੇ ਵਿਦਵਾਨ ਤੇ ਸਾਹਿਤ ਰਸੀਏ ਸਨ। ਪਿਤਾ ਨੂੰ ਵੀ ਸਾਹਿਤ ਦਾ ਸ਼ੌਕ ਸੀ। ਇਸ ਤਰ੍ਹਾਂ ਕੇਸਰੀ ਜੀ ਨੂੰ ਲੁੜੀਂਦੀ ਸਿਖਿਆ ਵਿਰਸੇ ਵਿੱਚ ਹੀ ਪ੍ਰਾਪਤ ਹੋਈ। ਸੰਸਕ੍ਰਿਤ ਵੀ ਸਿੱਖੀ ਤੇ ਫ਼ਾਰਸੀ ਵੀ। ਨਾਲ ਹੀ ਕੁਝ ਪਿੰਗਲ ਦਾ ਅਭਿਆਸ ਹੋਇਆ, ਜਿਸ ਕਾਰਣ ਇਨ੍ਹਾਂ ਦੇ ਅੰਦਰ ਕਵਿਤਾ ਦਾ ਸੋਮਾ ਫੁਟ ਨਿਕਲਿਆ। ਇਸ ਸੋਮੇ ਨੇ ਕਈ ਨਿੱਕੀਆਂ ਵੱਡੀਆਂ ਕਿਆਰੀਆਂ ਸਿੰਜੀਆਂ ਹਨ, ਜਿਨ੍ਹਾਂ ਵਿਚੋਂ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ', 'ਸਭਯਤਾ ਸਾਗਰ', 'ਵਿਗਿਆਨਕ ਲੇਖ', 'ਸਾਹਿਤ ਸਾਗਰ', 'ਸੰਖਿਆ ਕੋਸ਼','ਕੇਸਰੀ ਝਲਕਾਂ ', 'ਗੁਰਮਤ ਸਿਧਾਂਤ', 'ਭੁੱਲੜ ਜੱਟ', 'ਅਨੁਪਮ ਕਲਗੀ' ਵਿਸ਼ੇਸ਼ ਵਰਣਨ-ਯੋਗ ਹਨ। ਅਨੁਵਾਦਾਂ ਵਿਚੋਂ 'ਸ੍ਰੀ ਮਦ ਭਗਵਤ ਗੀਤਾ','ਚਾਨਕੀਆ ਰਾਜਨੀਤੀ', 'ਵਰਿੰਦ ਸਤਸਈ' ਤੇ 'ਧੂਰਤ ਕਹਾਣੀਆਂ ', ਆਪ ਦੀ ਕਲਮ ਛੁਹ ਪ੍ਰਾਪਤ ਕਰ ਕੇ ਪੰਜਾਬੀ ਸਾਹਿਤ ਦਾ ਸ਼ਿੰਗਾਰ ਬਣ ਚੁਕੀਆਂ ਹਨ।

'ਕੇਸਰੀ' ਜੀ ਉਨ੍ਹਾਂ ਵਿਅਕਤੀਆਂ ਵਿੱਚੋਂ ਹਨ, ਜਿਹੜੇ ਸ਼ੌਕ ਨੂੰ ਕੰਮ ਕਰਦੇ ਹਨ। ਇਸ ਸ਼ੌਕ ਸਦਕਾ ਆਪ ਕੰਮ ਕਰਕੇ ਚਲੇ ਗਏ ਹਨ ਤੇ ਇਹ ਕਦੀ ਵਿਚਾਰ ਨਹੀਂ ਕੀਤਾ ਕਿ ਉਨ੍ਹਾਂ ਦੀ ਕਿਰਤ ਪੁਸਤਕ ਦਾ ਰੂਪ ਧਾਰ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚਦੀ ਵੀ ਹੈ ਜਾਂ ਨਹੀਂ। ਸਿੱਟਾ ਇਹ ਹੈ ਕਿ ਬਹੁਤ ਸਾਰੀਆਂ ਕਿਰਤਾਂ ਅਣਛਪੀਆਂ ਪਈਆਂ ਹਨ। ਹੁਣ ਕੁਝ ਮਿੱਤਰਾਂ ਦੇ ਮਜਬੂਰ ਕਰਨ ਤੇ ਆਪ ਜੀ ਨੇ ਇਸ ਪਾਸੇ ਧਿਆਨ ਦਿੱਤਾ ਹੈ। ਇਸ ਵਕਤ ਆਪ ਜੀ ਦੀ ਰਚਨਾ 'ਭਗਵਤ ਗੀਤਾ' ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ। ਕੁਝ ਆਪ ਜੀ ਨੇ ਆਪਣੇ ਉਤਸ਼ਾਹ ਨਾਲ ਛਪਾਉਣ ਦਾ ਉੱਦਮ ਕੀਤਾ ਹੈ। ਇਸ ਸਿਲਸਿਲੇ ਵਿਚ ਹਥਲੀ ਕਿਤਾਬ 'ਸੱਤ ਸਾਦਿਕ' ਪਹਿਲੀ ਪੁਸਤਕ ਹੈ।

'ਸੱਤ ਸਾਦਿਕ' ਗੁਰੂ ਘਰ ਦੇ ਸੱਤ ਸ਼ਰਧਾਲੂਆਂ ਦੀਆਂ ਜੀਵਨੀਆਂ ਦਾ ਸੰਗ੍ਰਹ ਹੈ। 'ਸਾਦਿਕ' ਇਕ ਅਰਬੀ ਸ਼ਬਦ ਹੈ ਜਿਸ ਦੇ ਅਰਥ ਸਿਦਕ ਰਖਣ ਵਾਲਾ, ਸਚਿਆਈ ਉਤੇ ਈਮਾਨ ਲਿਆਉਣ ਵਾਲਾ ਹਨ। ਧਰਮ ਦੇ ਪੰਧ ਵਿਚ ਸਿਦਕ , ਵਿਸ਼ਵਾਸ਼, ਈਮਾਨ ਦੀ ਜੋ ਮਹੱਤਾ ਹੈ ਉਹ ਕਥਨ ਤੋਂ ਬਾਹਿਰ ਹੈ। ਈਮਾਨ ਲਿਆਉਣ ਵਾਲੇ ਦਾ ਦਰਜਾ ਗੁਰੂ ਤੇ ਉਸ ਦੇ ਸਿੱਖਾਂ ਦੀ ਨਜ਼ਰ ਵਿਚ ਬਹੁਤ ਵੱਡਾ ਹੈ ਤੇ ਆਪ ਪ੍ਰਭੂ, ਈਸ਼ਵਰ ਜ। ਖੁਦਾ ਦੀ ਉਸ ਉੱਤੇ ਮਿਹਰ ਮੰਨੀ ਜਾਂਦੀ ਹੈ। ਪ੍ਰੇਮਾ ਭਗਤੀ ਦਰਅਸਲ ਹੈ ਹੀ ਸਿਦਕ ਤੇ ਵਿਸ਼ਵਾਸ ਦੀ ਖੇਡ। ਜੋ ਇਸ ਖੇਡ ਵਿਚ ਪੁਗ ਗਿਆ ਉਹ ਪ੍ਰੇਮਾ ਮਾਰਗ ਦਾ ਪਾਂਧੀ ਬਣ ਗਿਆ ਤੇ ਉਸ ਲਈ ਪਰਮਾਰਥ ਦੇ ਸਭ ਦਰਵਾਜ਼ੇ ਖੁਲ੍ਹ ਗਏ। ਪਰਮਾਰਥ ਨੂੰ ਛੱਡ ਸੰਸਾਰਕ ਕਾਰ ਵਿਹਾਰ ਵੀ ਇਸ ਸਿਦਕ ਤੋਂ ਬਿਨਾਂ ਨਹੀਂ ਚਲਦਾ। ਸਿਦਕ ਰਾਹੀਂ ਹੀ ਮਨੁੱਖ ਤੇ ਸਮਾਜ ਦੀ ਉੱਨਤੀ ਹੈ। ਭਾਵੇ ' ਉਹ ਸਿਦਕ ਆਗੂ, ਲੀਡਰ ਜਾਂ ਕਿਸੇ ਵਿਅਕਤੀ ਵਿਚ ਹੀ ਕਿਉਂ ਨਾ ਹੋਵੇ।

ਇਸ ਕਿਤਾਬ ਵਿਚ ਆਈਆਂ ਸੱਤ ਵਿਅਕਤੀਆਂ ਦੀ ਜੀਵਨ-ਕਥਾ ਮਨੁੱਖ ਲਈ ਨਾ ਕੇਵਲ ਪਰਮਾਰਥ ਸਗੋਂ ਵਿਵਹਾਰਕ ਜੀਵਨ ਵਿਚ ਵੀ ਸੁੰਦਰ ਆਦਰਸ਼ ਪੇਸ਼ ਕਰਦੀਆਂ ਹਨ। ਇਹ ਆਦਰਸ਼ ਹਨ ਸੇਵਾ ਤੇ ਸਿਮਰਣ ਦੇ । ਸੇਵਾ ਮਨੁੱਖ ਅੰਦਰ ਜ਼ਬਤ ਪੈਦਾ ਕਰਦੀ ਹੈ ਅਤੇ ਮਨੁਖੀ ਆਚਰਣ ਨੂੰ ਉਘਾੜਦੀ ਹੈ ਤੇ ਸਿਮਰਣ, ਧੁਨ ਤੇ ਚੇਟਕ ਦਾ ਲਖਾਇਕ ਹੈ। ਇਹ ਉਹ ਗੁਣ ਹੈ, ਜਿਸ ਦੀ ਪ੍ਰਾਪਤੀ ਕਰਕੇ ਮਨੁਖ ਵਿਚ ਅਤਿਅੰਤ ਬਲ ਆ ਜਾਂਦਾ ਹੈ, ਤੇ ਸਭ ਪਰਕਾਰ ਦੀ ਸਿੱਧੀ ਸਹਿਲ ਹੋ ਜਾਂਦੀ ਹੈ। ਇਸ ਸੇਵਾ ਦੇ ਜੋ ਸੁੰਦਰ ਨਮੂਨੇ ਇਸ ਪੁਸਤਕ ਵਿੱਚ ਭਾਈ ਘਨੱਈਆ ਜੀ ਤੇ ਦੂਜੇ ਸਿੱਖ ਸੇਵਕਾਂ ਰਾਹੀਂ ਪੇਸ਼ ਕੀਤੇ ਗਏ ਹਨ, ਉਨ੍ਹਾਂ ਦੀ ਸਾਰਥਕਤਾ ਤੇ ਕਿੰਤੂ ਨਹੀਂ ਕੀਤਾ ਜਾ ਸਕਦਾ। ਇਹ ਜੀਵਨੀਆਂ ਰੁੱਖੇ

ਜੀਵਨ ਤੇ ਸਮਾਜ ਦੀਆਂ ਰੜਕਾਂ ਨੂੰ ਦੂਰ ਕਰਨ ਦੀ ਸਮਰਥਾ ਰਖਦੀਆਂ ਹਨ।

'ਕੇਸਰੀ' ਜੀ ਨੇ ਇਹ ਸਾਰੇ ਬਿਰਤਾਂਤ ਕਵਿਤਾ ਵਿਚ ਕਹੇ ਹਨ- ਅਜਿਹੀ ਕਵਿਤਾ ਵਿਚ ਜੋ ਸਮਝਣ ਨੂੰ ਸੌਖੀ, ਪੜ੍ਹਨ ਨੂੰ ਮਿੱਠੀ ਤੇ ਸੁਆਦ ਮਾਣਨ ਨੂੰ ਰਸਦਾਇਕ ਹੈ। ਇਸ ਵਿਚ ਵਾਧਾ ਇਹ ਕੀਤਾ ਹੈ ਕਿ ਥਾਂ ਥਾਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦੇ ਗੁਰਪ੍ਰਤਾਪ 'ਸੂਰਜ ਗ੍ਰੰਥ' ਵਿਚੋਂ ਲੰਮੀਆਂ ਟੂਕਾਂ ਵੀ ਦਿੱਤੀਆਂ ਹਨ। ਤਾਂ ਜੁ ਪਾਠਕ ਉਸ ਪੁਰਾਣੇ ਮਾਖਿਓਂ ਦਾ ਸੁਆਦ ਚੱਖ ਸਕਣ। ਇਸ ਤਰ੍ਹਾਂ ਪਰਸੰਗ ਦਾ ਰਸ ਵਧ ਗਿਆ ਹੈ ਤੇ ਲਿਖਤ ਚੰਗੀ ਪ੍ਰਭਾਵਸ਼ਾਲੀ ਬਣ ਗਈ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਪੁਸਤਕ ਪੰਜਾਬੀ ਬੱਚਿਆਂ ਨੂੰ ਪੜ੍ਹਨੀ ਚਾਹੀਦੀ ਹੈ। ਅਤੇ ਇਸ ਵਿੱਚ ਆਏ ਉਪਦੇਸ਼ਾਂ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਨਾ ਸਿਰਫ ਬੱਚਿਆਂ ਨੂੰ ਹੀ, ਸਗੋਂ ਵਡੇਰੇ ਇਸਤਰੀ ਪੁਰਖਾਂ ਨੂੰ ਵੀ ਇਸ ਦਾ ਪਾਠ ਗੁਣਕਾਰੀ ਹੈ।

ਮਿਤੀ- ਪਿਆਰ ਸਿੰਘ
7-10-57 ਜਨਰਲ ਸਕੱਤ੍ਰ
ਪੰਜਾਬੀ ਸਾਹਿੱਤ ਅਕਾਡਮੀ

**9. ਕੇਸਰ ਪਟਾਰੀ ਬਾਰੇ**

ਖਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ 483 ਖਾ: ਵਿੱਚ ਛਪੇ ਸ਼ਮਸ਼ੇਰ ਸਿੰਘ ਅਸ਼ੋਕ ਜੀ ਦੇ ਲੇਖ ਵਿੱਚ ਇਹ ਸੂਚਨਾ ਵੀ ਹੈ ਕਿ ਵ੍ਰਿੰਦ ਸਤਸਈ ਦਾ ਪੰਜਾਬੀ ਅਨੁਵਾਦ ਜਿਸ (ਪੁਸਤਕ ਵਿੱਚ ਹੈ -ਸੰ.) ਦਾ ਹੁਣ ਨਾਮ 'ਕੇਸਰ ਪਟਾਰੀ' ਹੈ। ਕੇਸਰੀ ਜੀ ਨੇ ਵੀ ਆਪਣੀ ਪੁਸਤਕ 'ਸੰਖਿਆ ਕੋਸ਼' ਦੀ ਉਥਾਨਕਾ ਵਿੱਚ ਲਿਖਿਆ ਹੈ '' ਵ੍ਰਿੰਦ ਸੱਤਸਈ ...ਦਾ ਅਨੁਵਾਦ ਲੇਖਕ ਨੇ 'ਕੇਸਰ ਪਟਾਰੀ' ਨਾਮ ਰਖ ਕੇ ਕੀਤਾ ਹੈ''। ਇਹ ਪੁਸਤਕ ਸਾਨੂੰ ਵੇਖਣ ਨੂੰ ਨਹੀਂ ਮਿਲੀ। ਇਸ ਲਈ, ਇਸ ਬਾਰੇ ਕੋਈ ਟਿੱਪਣੀ ਦੇਣੀ ਸੰਭਵ ਨਹੀਂ ਹੈ।

**10. ਕੇਸਰੀ ਕਟਾਰ ਬਾਰੇ**

ਸ਼ਮਸ਼ੇਰ ਸਿੰਘ ਅਸ਼ੋਕ ਦੇ ਅਨੁਸਾਰ੍ ' ਅਨੂਪਮ ਕਲਗੀ' , 'ਕਲਮ ਤਲਵਾਰ', 'ਸੁਭਾਗੀ ਨੀਂਦਰ' ਆਦਿਕ ਟ੍ਰੈਕਟ ਸਨ ਓਹ 'ਕੇਸਰੀ ਕਟਾਰ' ਵਿਚ ਸ਼ਾਮਲ ਕਰ ਦਿੱਤੇ ਹਨ ਤੇ 'ਕੇਸਰੀ ਕਟਾਰ' ਤਮਾਮ ਕਵਿਤਾ ਦੀ ਜ਼ਖੀਮ ਪੁਸਤਕ ਬਣ ਗਈ ਹੈ। ' ਅਨੂਪਮ ਕਲਗੀ' , 'ਕਲਮ ਤਲਵਾਰ' ਰਚਨਾਵਾਂ ਤਾਂ ਸਾਨੂੰ ਮਿਲ ਸਕੀਆਂ ਹਨ ਪਰ ਇਹ ਪੁਸਤਕ ਸਾਨੂੰ ਕਿਤੋਂ ਵੀ ਨਹੀਂ ਮਿਲ ਸਕੀ ਅਤੇ ਨਾ ਹੀ 'ਸੁਭਾਗੀ ਨੀਂਦਰ' ਕਿਤੋਂ ਮਿਲ ਸਕੀ ਹੈ।

(ਨੋਟ- ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕੇਸਰੀ ਜੀ ਦਾ ਤਖ਼ਲਸ ਪਹਿਲਾਂ 'ਕੇਸਰ' ਹੁੰਦਾ ਸੀ। ਕਰਤਾਰ ਸਿੰਘ ਦਾਖਾ ਦੇ ਸੁਝਾ ਉੱਤੇ ਉਨ੍ਹਾਂ ਨੇ 'ਕੇਸਰੀ' ਤਖ਼ਲਸ ਰੱਖ ਲਿਆ ਸੀ। ਇਸ ਤੋਂ ਅਨੁਮਾਨ ਹੈ ਕਿ ਇਸ ਉਪਨਾਮ ਦੀ ਬਦਲੀ ਤੋਂ ਪਿੱਛੋਂ ਹੀ ਇਹ ਪੁਸਤਕ ਤਿਆਰ ਹੋਈ ਸੀ।)

**11. ਸ਼ਾਹ ਭੀਖ ਬਾਰੇ**

ਮਾਂਡਲੇ ਤੋਂ ਛਪਦੇ ਮੈਗਜ਼ੀਨ ਚੰਦਨ ਦੇ ਸਤੰਬਰ 1940 ਦੇ ਅੰਕ ਵਿੱਚ ਪੂਰੇ ਪੰਨੇ ਦਾ ਇੱਕ ਇਸ਼ਤਿਹਾਰ ਛਪਿਆ। ਇਸ ਦਾ ਸਿਰਲੇਖ ਹੈ 'ਕੌਮਾਂ ਦੀ ਜ਼ਿੰਦਗੀ ਕੌਣ ਪਲਟਦੀਆਂ ਹਨ?' ਅੱਗੇ ਉੱਤਰ ਵਜੋਂ ਲਿਖਿਆ ਹੈ 'ਚੰਗੀਆਂ ਪੁਸਤਕਾਂ'। ਫਿਰ 19 ਪੁਸਤਕਾਂ ਦੀ ਸੂਚੀ ਦਿੱਤੀ ਹੋਈ ਹੈ। ਇਸ ਸੂਚੀ ਵਿੱਚ ਇਸ ਪੁਸਤਕ ਦਾ ਨਾਂ ਨੰਬਰ 10 ਉੱਤੇ ਛਪਿਆ ਹੈ :- -ਸ਼ਾਹ ਭੀਖ ਕ੍ਰਿਤ ਸ: ਗੁਰਬਖਸ਼ ਸਿੰਘ 'ਕੇਸਰੀ'। ਕੇਸਰੀ ਜੀ ਨੇ 'ਸੱਤ ਸਾਦਿਕ' ਪੁਸਤਕ ਵਿੱਚ ਸ਼ਾਮਲ 'ਸਾਈਂ ਭੀਖਨ ਸ਼ਾਹ' ਬਾਰੇ ਜਾਣਕਾਰੀ ਦਿੰਦਿਆਂ ਲਿਖਿਆ ਹੈ ਕਿ ''ਸਾਈਂ ਜੀ ਦੇ ਨਾਮ ਸ਼ਾਹਭੀਖ, ਸਾਈਂ ਭੀਖਨ, ਸ਼ਾਹ ਆਦਕ ਮਸ਼ਹੂਰ ਹਨ।'' ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ 'ਭੀਖਣ ਸ਼ਾਹ' ਅਤੇ 'ਸ਼ਾਹ ਭੀਖ' ਦੋ ਅੱਡ ਨਾਂ ਨਹੀਂ ਹਨ, ਬਲਕਿ ਇੱਕ ਹੀ ਹਨ। ਇਸ ਤੋਂ ਇਹ ਵੀ ਪਤਾ ਚਲਦਾ ਹੈ ਕਿ ਕੇਸਰੀ ਜੀ ਦੀ ਇਹ ਰਚਨਾ 1940 ਤੋਂ ਪਹਿਲਾਂ ਦੀ ਹੈ। ਦੂਜਾ ਇਹ ਪੁਸਤਕ ਚੰਗੀਆਂ ਪੁਸਤਕਾਂ ਵਿੱਚ ਸ਼ੁਮਾਰ ਹੋਈ ਹੈ ਪਰ ਇਹ ਸਾਨੂੰ ਵੇਖਣ ਨੂੰ ਨਹੀਂ ਮਿਲ ਸਕੀ।

**12. ਸਭਜਤਾ ਸਾਗਰ ਬਾਰੇ**

ਸ਼ਮਸ਼ੇਰ ਸਿੰਘ ਅਸ਼ੋਕ ਦੇ ਖਾਲਸਾ ਪਾਰਲੀਮੈਂਟ ਗਜ਼ਟ ਦੇ ਅੰਕ 483 ਖਾ: ਵਿੱਚ ਛਪੇ ਮਜ਼ਮੂਨ ਅਨੁਸਾਰ '' ਇਕ ਹੋਰ ਪੁਸਤਕ 'ਸਭਜਤਾ ਸਾਗਰ' ਨਾਮ ਦੀ ਤਿਆਰ ਹੋ ਚੁਕੀ ਹੈ ਜਿਸ ਵਿਚ ਉਤਮ 2 ਵਿਸ਼ਿਆਂ ਪਰ ਲਗ ਪਗ 100 ਲੇਖ ਹਨ। ਅਜਮੇਰ ਸਿੰਘ ਐਮ.ਏ. ਨੇ 'ਸੰਖਿਆ ਕੋਸ਼' ਦੇ ਅਰੰਭ ਵਿੱਚ ਇਸ ਪੁਸਤਕ ਬਾਰੇ ਲਿਖਿਆ ਹੈ,'' 'ਸੱਭਜਤਾ ਸਾਗਰ' ਵਿੱਚ ਵੱਖੋ੍ਵੱਖ ਵਿਸ਼ਿਆਂ ਉੱਪਰ ੧੦੦ ਲੇਖ ਹਨ, ਅਣਪ੍ਰਕਾਸ਼ਿਤ ਪਈ ਹੈ।''

ਇਸ ਪੁਸਤਕ ਦੇ ਛਪੇ ਹੋਣ ਦੀ ਕੋਈ ਸੂਚਨਾ ਸਾਨੂੰ ਪ੍ਰਾਪਤ ਨਹੀਂ ਹੋਈ।

**13. ਪੂਰਤ ਕਹਾਣੀਆਂ ਬਾਰੇ**

ਡਾ. ਤੇਜਵੰਤ ਮਾਨ ਨੇ ' ਪੰਚ ਖਾਲਸਾ ਦੀਵਾਨ ਦੀ ਪੰਜਾਬੀ ਸਾਹਿਤ ਨੂੰ ਦੇਣ' ਪੁਸਤਕ ਵਿੱਚ ਕੇਸਰੀ ਜੀ ਦੀ ਇਸ ਰਚਨਾ ਨੂੰ ਕਹਾਣੀਆਂ ਦੇ ਵਰਗ ਵਿੱਚ ਰੱਖਿਆ ਹੈ। ਨਾਲ ਹੀ ਇਸ ਦਾ ਈਸਵੀ ਸੰਨ 1912 ਲਿਖਿਆ ਹੈ। ਇਹ ਪੁਸਤਕ ਵੀ ਕਿਤੇ ਵੇਖਣ ਨੂੰ ਨਹੀਂ ਮਿਲੀ। ਡਾ. ਪਿਆਰ ਸਿੰਘ ਨੇ 'ਸੱਤ ਸਾਦਿਕ' ਦੇ ਅਰੰਭ ਵਿੱਚ ਦਿੱਤੀ 'ਜਾਣ ਪਛਾਣ' ਵਿੱਚ ਇਸ ਨੂੰ ਕੇਸਰੀ ਜੀ ਦਵਾਰਾ ਅਨੁਵਾਦ ਕੀਤੀਆਂ ਪੁਸਤਕਾਂ ਦੀ ਸ਼੍ਰੇਣੀ ਵਿੱਚ ਰੱਖਿਆ ਹੈ।

**14. ਸ੍ਰੀ ਮਦ ਭਗਵਤ ਗੀਤਾ ਬਾਰੇ**

ਇਹ ਪੁਸਤਕ ਸ੍ਰੀ ਮਦ ਭਗਵਤ ਗੀਤਾ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਹੈ।

'ਖਾਲਸਾ ਪਾਰਲੀਮੈਂਟ ਗਜ਼ਟ' ਦੇ ਦਸੰਬਰ-ਜਨਵਰੀ 1951-52 ਅੰਕ ਵਿੱਚ ਕੇਸਰੀ ਜੀ ਦਾ ਇੱਕ ਲੇਖ 'ਖਾਲਸਾ ਜੀ, ਨਿੱਤਨੇਮ ਕੀਤਾ ਕਰੋ' ਛਪਿਆ। ਇਸ ਵਿੱਚ ਉਨ੍ਹਾਂ ਨੇ ਗੀਤਾ ਦੇ ਇੱਕ ਸ਼ਲੋਕ ਨੂੰ ਮੂਲ ਰੂਪ ਵਿੱਚ ਦੇ ਕੇ ਉਸ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਦਿੱਤਾ ਹੈ। ਉਪਰੰਤ ਵਾਰਤਕ ਵਿੱਚ ਵਿਆਖਿਆ ਵੀ ਕੀਤੀ ਹੈ-

''ਦੇਖੋ ਮਹਾਂ ਭਾਰਤ ਦੇ ਜੁਧ ਵਿਚ ਅਰਜੁਨ ਨੂੰ ਜੁਧ ਵਲੋਂ ਥਿੜਕਦਾ ਦੇਖਕੇ ਸ੍ਰੀ ਕ੍ਰਿਸ਼ਣ ਜੀ ਨੇ ਕਰਮ ਜੋਗ ਦਾ ਕੀ ਸੋਹਣਾ ਉਪਦੇਸ਼ ਦਿਤਾ ਹੈ -

''ਨਾ ਕਰਮਣਾ ਮਨਾ ਰੰਭਾਨ ਨੈਖ ਕਰਮਯ ਪੁਰਖੋ ਅਸ਼ਨੁਤੇ।

ਨਚ ਸੰਨਯਾਸ ਨ ਦੇਵ ਸਿਧਿੰ ਸਮਧਿ ਗਛਤਿ।''

ਗੀਤਾ ਅਧਯਾਯ 3 ਸਲੋਕ4

ਇਸ ਸਲੋਕ ਦਾ ਅਨੁਵਾਦ ਇਸ ਪ੍ਰਕਾਰ ਹੈ :-

''ਬਿਨਾ ਕਰਮ ਕੀਤੇ ਪੁਰਖ, ਗਿਆਨ ਨਾ ਪਾਵੇ ਕੋਇ।

ਬਿਨ ਕੀਤੇ ਸੰਨਯਾਸ ਦੇ, ਮੁਕਤ ਕਦੇ ਨਾ ਹੋਇ।''

ਉਪਰੋਕਤ ਤੋਂ ਇਹ ਤਾਂ ਪ੍ਰਮਾਣਿਤ ਹੁੰਦਾ ਹੈ ਕਿ ਸ੍ਰੀ ਮਦ ਭਗਵਤ ਗੀਤਾ ਦਾ ਪੰਜਾਬੀ ਕਵਿਤਾ ਵਿੱਚ ਅਨੁਵਾਦ ਕੇਸਰੀ ਜੀ ਨੇ ਕੀਤਾ ਸੀ। ਅਜਮੇਰ ਸਿੰਘ ਐਮ.ਏ. ਨੇ 'ਸੰਖਿਆ ਕੋਸ਼' ਦੇ ਅਰੰਭ ਵਿੱਚ ਇਸ ਨੂੰ ਅਣਛਪੀ ਪੁਸਤਕ ਦੱਸਿਆ ਹੈ। ਪਿਆਰ ਸਿੰਘ, ਤਤਕਾਲੀ ਜਨਰਲ ਸਕੱਤ੍ਰ, ਪੰਜਾਬੀ ਸਾਹਿਤ ਅਕਾਡਮੀ ਨੇ ਮਿਤੀ 7.10.57 ਨੂੰ "ਸੱਤ ਸਾਦਿਕ' ਪੁਸਤਕ ਦੀ 'ਜਾਣ ਪਛਾਣ' ਵਿੱਚ ਕੇਸਰੀ ਜੀ ਦੀ ਰਚਨਾ 'ਸ੍ਰੀ ਮਦ ਭਗਵਤ ਗੀਤਾ' ਬਾਰੇ ਲਿਖਿਆ ਸੀ, ''ਇਸ ਵਕਤ ਆਪ ਜੀ ਦੀ ਰਚਨਾ 'ਭਗਵਤ ਗੀਤਾ' ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵਲੋਂ ਛਾਪੇ ਜਾਣ ਦਾ ਸੰਕਲਪ ਬਣ ਰਿਹਾ ਹੈ।''

ਕੇਸਰੀ ਜੀ ਦੀ ਇਹ ਰਚਨਾ ਛਪ ਨਹੀਂ ਸਕੀ। ਇਸ ਦੇ ਕਾਰਨ ਸੰਬੰਧੀ ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਗਿੱਲ ਦੇ ਲਿਖੇ ਸ਼ਬਦ ਕੁਝ ਰੋਸ਼ਨੀ ਪਾਉਂਦੇ ਹਨ। ਜਦੋਂ ਕੇਸਰੀ ਜੀ ਦੀ ਨਜ਼ਰ ਬਹੁਤ ਕਮਜ਼ੋਰ ਹੋ ਗਈ। ਤਦ ਉਹ '' ਮੈਨੂੰ ਨਾਲ ਲੈ ਕੇ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਗਏ। ਮੈਂ ਉਸ ਵੇਲੇ 12 ਕੁ ਵਰ੍ਹਿਆਂ ਦਾ ਸਾਂ। ਅਕਾਡਮੀ ਵਿਚ ਸ੍ਰੀ ਮਦ ਭਗਵਤ ਗੀਤਾ (ਪੰਜਾਬੀ ਕਵਿਤਾ ਵਿੱਚ ਅਨੁਵਾਦ) ਦਾ ਖਰੜਾ ਪੜਚੋਲ ਲਈ ਦਿੱਤਾ ਹੋਇਆ ਸੀ। ਜਦੋਂ ਨਾਨਾ ਜੀ ਨੇ ਖਰੜੇ ਅੰਦਰ ਝਾਤ ਮਾਰੀ ਉਹ ਤਾਂ ਅੱਗ-ਬਬੂਲਾ ਹੋ ਗਏ ਕਿਉਂਕਿ ਅੰਦਰ ਲਾਲ ਸਿਆਹੀ ਨਾਲ ਬਹੁਤ ਸਾਰੀ ਕੱਟ ਵੱਢ ਕੀਤੀ ਹੋਈ ਸੀ ਜੋ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਅਸੀਂ ਖਰੜਾ ਵਾਪਸ ਲੈ ਆਏ । ਐਨੀ ਕੱਟ ਵੱਢ ਨਾਲ ਛਾਪਣਾ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਇਸ ਘਟਨਾ ਦਾ ਉਨ੍ਹਾਂ ਨੂੰ ਬਹੁਤ ਦੁੱਖ ਹੋਇਆ ਕਿਉਂਕਿ ਗੀਤਾ ਅਨੁਵਾਦ ਉਨ੍ਹਾਂ ਦੀ 14 ਸਾਲ ਦੀ ਕਮਾਈ ਸੀ, ਮਿਹਨਤ ਸੀ।''

ਉਪਰੋਕਤ ਤੋਂ ਪਰਤੀਤ ਹੁੰਦਾ ਹੈ ਕਿ ਕੇਸਰੀ ਜੀ ਦਾ ਇਹ ਖਰੜਾ ਮਾਹਿਰ-ਰਾਇ ਲਈ ਇੱਕ ਜਾਂ ਦੋ ਵਿਦਵਾਨਾਂ ਨੂੰ ਦਿੱਤਾ ਹੋਣਾ ਹੈ। ਅੱਗੋਂ, ਉਨ੍ਹਾਂ ਨੇ ਇਸ ਖਰੜੇ ਵਿੱਚ ਕੁਝ ਸੋਧਾਂ ਸੁਝਾਈਆਂ ਹੋਣਗੀਆਂ। ਇਹ ਸੋਧਾਂ ਕੇਸਰੀ ਜੀ ਨੂੰ ਪਰਵਾਨ ਨਹੀਂ ਹੋਣਗੀਆਂ। ਰਣਜੋਧ ਸਿੰਘ ਗਿੱਲ ਨੂੰ ਖ਼ਦਸ਼ਾ ਹੈ ਕਿ ਇਹ ਅਨੁਵਾਦ ਕਿਸੇ ਹੋਰ ਸੱਜਣ ਨੇ ਆਪਣੇ ਨਾਂ ਥੱਲੇ ਛਪਵਾ ਲਿਆ ਹੋਣਾ ਹੈ। ਉੱਪਰ ਦੱਸੀ ਘਟਨਾ ਨੇ ਕੇਸਰੀ ਜੀ ਦੇ ਹਿਰਦੇ ਉੱਤੇ ਗਹਿਰੀ ਚੋਟ ਮਾਰੀ ਸੀ। ਉਨ੍ਹਾਂ ਦੇ ਦੇਹਾਂਤ ਦੇ ਹੋਰ ਵੀ ਕਾਰਨ ਹੋਣਗੇ ਪਰ ਆਪਣਾ ਕੀਤਾ ਅਨੁਵਾਦ ਨਾ ਛਪਣ ਕਾਰਨ ਵੀ ਉਹ ਡਾਢੇ ਪ੍ਰੇਸ਼ਾਨ ਹੋ ਗਏ ਸਨ।

*98141-57137*

ਚਲਦਾ

----- 0 -----

8 ਮਾਰਚ ਦੇ ਅਵਸਰ 'ਤੇ ਵਿਸ਼ੇਸ਼ — ਇਸਤਰੀ ਦਾ ਆਦਰ

# ਕਿਸੇ ਕੌਮ ਦੇ ਸੱਭਿਆਚਾਰ ਦਾ ਨਾਪ *ਜਾਂ* 'ਸੰਦਲੀ ਪੌਣਾਂ ਝੂਲਦੀਆਂ, ਜਿੱਥੇ ਨਾਰੀ ਦਾ ਸਨਮਾਨ'

*ਹਰਚੰਦ ਸਿੰਘ ਸਰਹਿੰਦੀ*

ਨਾਰੀ ਦਾ ਨਾਂ ਲੈਂਦਿਆਂ ਹੀ ਤਿਆਗ, ਸਹਿਣਸ਼ੀਲਤਾ ਅਤੇ ਬਲੀਦਾਨ ਦੀ ਤਸਵੀਰ ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਇਸਤਰੀ ਦੀ ਮਹਾਨਤਾ ਦਾ ਜ਼ਿਕਰ ਕਰਦਿਆਂ, ਨਾਨਕ ਸਿੰਘ ਲਿਖਦਾ ਹੈ 'ਓ ਇਸਤਰੀ ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿੱਥੋਂ ਪ੍ਰਾਪਤ ਕਰ ਲਈ? ਸਹਿਣਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆਂ ਕਾਂਗਾਂ ਤੇਰੇ ਵਿੱਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿੱਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿੱਚ। ਇਹ ਸਭ ਕੁਝ, ਹੇ ਇਸਤਰੀ ! ਤੂੰ ਕਿੱਥੋਂ ਪ੍ਰਾਪਤ ਕਰ ਲਿਆ? (ਅੱਧ-ਖਿੜਿਆ ਫੁੱਲ ਵਿਚੋਂ)। ਗੱਲ ਕੀ, ਔਰਤ ਕੁਦਰਤ ਦਾ ਇਕ ਅਜਿਹਾ ਅਦਭੁੱਤ ਤੇ ਰਹੱਸਮਈ ਕਰਿਸ਼ਮਾ ਹੈ ਜੋ ਆਦਿ-ਕਾਲ ਤੋਂ ਹੀ ਸਾਰੇ ਸੰਸਾਰ ਦਾ ਭਾਰ ਚੁੱਕੀ ਫਿਰਦੀ ਹੈ। ਇੰਝ ਜਾਪਦਾ ਹੈ ਜਿਵੇਂ ਧਰਤੀ, ਬਲਦ ਦਿਆਂ ਸਿੰਙਾਂ ਤੋਂ ਆਪਣਾ ਸਥਾਨ ਬਦਲ ਕੇ ਔਰਤ ਦਿਆਂ ਮੋਢਿਆਂ 'ਤੇ ਆ ਟਿਕੀ ਹੋਵੇ। ਦੂਜੇ ਬੰਨੇ, ਮਰਦ ਜਨਮ ਤੋਂ ਲੈ ਕੇ ਮਰਨ ਤੱਕ ਹਰ ਕੰਮ ਲਈ ਔਰਤ 'ਤੇ ਨਿਰਭਰ ਕਰਦਾ ਹੈ। ਕਦੇ ਮਾਂ, ਕਦੇ ਭੈਣ ਤੇ ਕਦੇ ਪਤਨੀ ਦੇ ਰੂਪ ਵਿੱਚ। ਜ਼ਾਹਿਰ ਹੈ, ਔਰਤ, ਮਰਦ ਨੂੰ 'ਰੱਬ' ਵੱਲੋਂ ਦਿੱਤੀ ਸਭ ਤੋਂ ਸ੍ਰੇਸ਼ਠ ਸੌਗਾਤ ਹੈ।

ਸੋ, ਕਿਹਾ ਜਾ ਸਕਦਾ ਹੈ ਕਿ ਔਰਤ ਸੰਸਾਰ ਰੂਪੀ ਬਾਗ ਵਿੱਚ ਸਭ ਤੋਂ ਉੱਤਮ ਫੁੱਲ ਹੈ। ਇਹ ਸੰਸਾਰ ਕਦੇ ਏਨਾ ਖ਼ੂਬਸੂਰਤ ਤੇ ਦਿਲਕਸ਼ ਨਾ ਹੁੰਦਾ, ਜੇ ਇਸ ਵਿੱਚ ਔਰਤ ਨਾ ਹੁੰਦੀ, ਕਿਉਂਕਿ *'ਧਰਤੀ 'ਤੇ ਜੋ ਕੁਝ ਸੋਹਣਾ ਹੈ, ਉਸ ਦੇ ਪਿੱਛੇ ਨਾਰ ਅਵੱਸ਼ ਹੈ।' -ਸ਼ਿਵ ਕੁਮਾਰ ਬਟਾਲਵੀ। ਸੱਚਮੁੱਚ ਹੀ, 'ਵਜੂਦੇ ਜ਼ੁਨ ਸੇ ਹੈ ਤਸਵੀਰ ਕਾਇਨਾਤ ਮੇਂ ਰੰਗ'। ਇਕਬਾਲ।* ਪਰ ਇਸ ਸਭ ਕੁਝ ਦੇ ਬਾਵਜੂਦ ਔਰਤ ਜਨਮ ਤੋਂ ਹੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੀ ਹੈ। ਘਰ ਤੇ ਸਮਾਜ ਵਿੱਚ ਉਸ ਦਾ ਸਥਾਨ ਮਰਦਾਂ ਨਾਲੋਂ ਕਿਤੇ ਨੀਵਾਂ ਮੰਨਿਆ ਜਾਂਦਾ ਹੈ। ਉਸ ਦੀ ਪ੍ਰਵਰਿਸ਼ ਇਸ ਢੰਗ ਨਾਲ ਕੀਤੀ ਜਾਂਦੀ ਹੈ ਕਿ ਉਸ ਦੇ ਮਨ ਅੰਦਰ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ। ਅਜੀਤ ਕੌਰ, ਜਿਸ ਨੇ ਔਰਤ ਦੀ ਵੇਦਨਾ ਨੂੰ ਆਪਣੀਆਂ ਬਹੁਤੀਆਂ ਲਿਖਤਾਂ ਵਿੱਚ ਕੇਂਦਰ ਬਿੰਦੂ ਬਣਾਇਆ ਹੈ, 'ਖ਼ਾਨਾਬਦੋਸ਼' ਵਿੱਚ ਲਿਖਦੀ ਹੈ:

**ਗੁਨਾਹਿ ਅੱਵਲ**-ਔਰਤ ਹੋਣਾ
**ਗੁਨਾਹਿ ਦੋਮ**- ਇਕੱਲੀ ਔਰਤ
**ਗੁਨਾਹਿ ਸੋਮ**-ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ
**ਗੁਨਾਹਿ ਅਜ਼ੀਮ-ਤਰੀਨ**-ਆਪਣੀ ਰੋਟੀ ਆਪ ਕਮਾਂਦੀ, ਜ਼ਹੀਨ, ਖ਼ੁਦਦਾਰ, ਇਕੱਲੀ ਔਰਤ, ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿੱਚ।

ਔਰਤ ਪ੍ਰਤੀ ਮਰਦ ਦੀ ਨਕਾਰਾਮਕ ਸੋਚ ਦੀਆਂ ਜੜ੍ਹਾਂ ਸਾਡੇ ਸਮਾਜ ਵਿੱਚ ਬਹੁਤ ਡੂੰਘੀਆਂ ਲੱਗੀਆਂ ਹੋਈਆਂ ਹਨ। ਪ੍ਰਾਚੀਨ ਸਾਹਿਤ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਨਾਥ-ਜੋਗੀਆਂ ਨੇ ਔਰਤ ਜਾਤੀ ਨੂੰ 'ਬੁਰੇ ਦੀ ਹੱਦ ਤੱਕ' ਭੰਡਿਆ ਹੈ। ਪਰ ਔਰਤ ਦੇ ਅਕਸ ਨੂੰ ਵਿਗਾੜਨ ਵਿੱਚ ਮਨੂੰ ਮਹਾਰਾਜ ਨੇ ਮੋਹਰੀ ਰੋਲ ਅਦਾ ਕੀਤਾ ਹੈ। ਮਨੂੰ ਰਚਿਤ ਗ੍ਰੰਥ, ਜਿਸ ਨੂੰ 'ਮਨੂੰ ਸਿਮ੍ਰਤੀ' ਕਿਹਾ ਜਾਂਦਾ ਹੈ। ਔਰਤ ਲਈ ਤਾਂ 'ਜ਼ਹਿਰ ਦੀ ਗੰਦਲ' ਹੈ। ਮਿਸਾਲ ਵਜੋਂ, ਮਨੂੰ ਆਪਣੇ ਗ੍ਰੰਥ ਵਿੱਚ ਲਿਖਦਾ ਹੈ ਕਿ ਵਿਆਹ ਤੋਂ ਬਾਅਦ ਇਸਤਰੀ ਤੇ ਏਨਾ ਭਾਰ ਪਾ ਦਿਓ ਕਿ ਉਸ ਨੂੰ ਕੁਝ ਸੁੱਝੇ ਹੀ ਨਾ। ਉਸ ਦਾ ਕੰਮ ਪਤੀ ਦੀ ਸੇਵਾ ਕਰਨਾ, ਬੱਚੇ ਜੰਮਣਾ, ਕੱਪੜੇ ਧੋਣਾ, ਰੋਟੀ ਪਕਾਉਣਾ, ਭਾਂਡੇ ਮਾਜਣਾ ਆਦਿ ਹੈ। ਦੂਜੇ ਪਾਸੇ, ਮਨੂੰ ਮਹਾਰਾਜ ਨੇ ਮਰਦ ਨੂੰ ਖ਼ੂਬ ਖੁੱਲ੍ਹਾਂ ਬਖਸ਼ੀਆਂ ਹਨ। ਮਿਸਾਲ ਵਜੋਂ, ਮਨੂੰ ਕਹਿੰਦਾ ਹੈ ਕਿ ਜੇ ਪਤਨੀ ਮਰ ਜਾਵੇ ਤਾਂ ਪਤੀ ਨੂੰ ਚਾਹੀਦਾ ਹੈ ਕਿ ਪਤਨੀ ਨੂੰ ਅੱਗ ਦੀ ਭੇਟ ਕਰ ਦੇਣ ਤੋਂ ਬਾਅਦ ਦੂਜਾ ਵਿਆਹ ਕਰ ਲਵੇ ਤੇ ਉਸ ਨੂੰ ਗਰਭ-ਯੋਗ ਬਣਾਉਣ ਵਿੱਚ ਮਸਤ ਹੋ ਜਾਵੇ। ਇਸ

ਦੇ ਉਲਟ, ਵਿਧਵਾ ਲਈ ਹਿਦਾਇਤ ਹੈ ਕਿ ਉਹ ਪਰਾਏ ਪੁਰਸ਼ ਦਾ ਕਦੇ ਨਾਂ ਵੀ ਨਾ ਲਵੇ।

ਜ਼ਾਹਿਰ ਹੈ, ਔਰਤ ਤੇ ਮਰਦ ਲਈ ਦੋ ਵੱਖਰੀ ਕਿਸਮ ਦੇ ਇਖ਼ਲਾਕੀ ਕਾਨੂੰਨ ਹਨ, ਦੋ ਵੱਖਰੀ ਕਿਸਮ ਦੀ ਇਖ਼ਲਾਕੀ ਕਦਰਾਂ-ਕੀਮਤਾਂ ਹਨ, ਜਿਨ੍ਹਾਂ ਤਹਿਤ ਔਰਤ ਦੀ ਹਰ ਗੱਲ ਦਾ ਫੈਸਲਾ ਮਰਦ ਨੇ ਕਰਨਾ ਹੁੰਦਾ ਹੈ। ਹੌਲੀ-ਹੌਲੀ ਗੱਲ ਇੱਥੇ ਤੱਕ ਅੱਪੜ ਗਈ ਕਿ 'ਜ਼ਰ, ਜੋਰੂ ਤੇ ਜ਼ਮੀਨ' ਨੂੰ ਇੱਕੋ ਨਜ਼ਰ ਨਾਲ ਵੇਖਿਆ ਜਾਣ ਲਗ ਪਿਆ। ਗੱਲ ਕੀ, ਮਨੂੰ ਨੇ ਔਰਤ ਨੂੰ ਇਕ ਨਿਰਜਿੰਦ ਵਸਤੂ ਬਣਾ ਦਿੱਤਾ, ਬੱਸ, ਭੋਗਣ ਦੀ ਇਕ ਵਸਤੂ। ਹੈਰਾਨੀ ਦੀ ਗੱਲ ਹੈ ਕਿ ਸਾਡੇ ਕਈ ਉੱਚ ਰੁਤਬੇ ਵਾਲੇ ਧਾਰਮਿਕ ਰਹਿਬਰਾਂ ਨੇ ਵੀ ਔਰਤ ਪ੍ਰਤੀ ਘਟੀਆ ਸੋਚ ਦਾ ਪਸਾਰਾ ਕੀਤਾ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡੇ ਧਾਰਮਿਕ ਤੇ ਸਿਆਸੀ ਆਗੂ ਇਸ ਪੱਖੋਂ ਹੁਣ ਤੱਕ ਅਵੇਸਲੇ ਹੀ ਰਹੇ ਹਨ।

ਮਰਦ ਪ੍ਰਧਾਨ ਸਮਾਜ ਦੀ ਹਮੇਸ਼ਾ ਇਹੋ ਨੀਤੀ ਰਹੀ ਹੈ ਕਿ ਇਸਤਰੀ ਦੇ ਸੁਭਾਅ ਨੂੰ ਆਪਣੇ ਸਵਾਰਥ ਅਨੁਸਾਰ ਢਾਲਿਆ ਜਾਵੇ। ਇਸੇ ਕੁਟਲ ਨੀਤੀ ਤਹਿਤ ਮਰਦ ਨੇ ਇਸਤਰੀ ਦੇ ਸੁਭਾਅ ਬਾਰੇ ਇਹ ਢਕੌਂਸਲਾ ਘੜ ਲਿਆ ਹੈ ਕਿ 'ਇਸਤਰੀ ਨੂੰ ਕੁਦਰਤ ਨੇ ਕੁਝ ਇਸ ਤਰ੍ਹਾਂ ਬਣਾਇਆ ਹੈ ਕਿ ਉਹ ਆਪਣੀ ਜ਼ਿੰਦਗੀ ਵਿੱਚ ਕੇਵਲ ਇਕ ਨਾਲ ਪਿਆਰ ਕਰਦੀ ਹੈ ਅਤੇ ਉਸ ਉੱਤੇ ਆਪਣੀ ਜਾਨ ਨਿਛਾਵਰ ਕਰ ਦਿੰਦੀ ਹੈ।'....ਅਤੇ ਪੁਰਸ਼ ਦੇ ਸੁਭਾਅ ਬਾਰੇ ਮਰਦ ਦਾ ਕਹਿਣਾ ਹੈ ਕਿ 'ਪੁਰਸ਼ ਦੇ ਸੁਭਾਅ ਵਿੱਚ ਵੰਨ-ਸੁਵੰਨਤਾ ਹੈ। ਉਹ ਇਕ ਤੋਂ ਵੱਧ ਪਤਨੀਆਂ ਦੀ ਲਾਲਸਾ ਰੱਖਦਾ ਹੈ ਤੇ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿੰਦਾ ਹੈ। ਚਲੋ ! ਮੰਨ ਲੈਂਦੇ ਹਾਂ। ਪਰ ਹਰ ਵੇਲੇ ਨਵੀਂ ਇਸਤਰੀ ਵੱਲ ਰੁਚਿਤ ਰਹਿਣ ਵਾਲੇ ਮਰਦਾਂ ਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਇਸਤਰੀ ਮਹੀਨੇ ਦੇ ਕੁਝ ਖਾਸ ਦਿਨਾਂ ਦੌਰਾਨ ਵਾਰ-ਵਾਰ ਇਕ ਮਰਦ ਦਾ ਸਾਥ ਲੋਚਦੀ ਹੈ ਅਤੇ ਉਹ ਮਰਦ ਕੋਈ ਵੀ ਹੋ ਸਕਦਾ ਹੈ, ਜਿਹੜਾ ਉਸ ਨੂੰ ਉਸ ਅਰਸੇ ਦੌਰਾਨ ਟੱਕਰ ਜਾਵੇ। ਪਰ ਭਾਰਤੀ ਨਾਰੀ ਦੀ ਇਹ ਮਹਾਨਤਾ ਹੈ ਕਿ ਉਹ ਆਪਣੇ ਪਤੀ ਤੱਕ ਸੀਮਤ ਰਹਿਣ ਨੂੰ ਹੀ ਆਪਣਾ ਧਰਮ ਸਮਝਦੀ ਹੈ। ਚੇਤੇ ਰਹੇ ! ਇਸਤਰੀ ਕਾਮ-ਵੇਗ ਵਿੱਚ ਮਰਦ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੈ। ਪਰ ਉਹ ਝਿਜਕਦੀ ਹੈ, ਸੰਕੋਚ ਕਰਦੀ ਹੈ, ਕਿਉਂਕਿ ਉਹ ਇਕ ਭਾਰਤੀ ਨਾਰੀ ਹੈ।

ਦਰਅਸਲ, ਭਾਰਤੀ ਸਮਾਜ ਵਿੱਚ ਔਰਤ ਲਈ ਥਾਂ-ਥਾਂ 'ਤੇ ਬੰਦਿਸ਼ਾਂ ਹਨ। ਇੱਥੋਂ ਤੱਕ ਕਿ ਉਸ ਦੇ ਹੱਸਣ 'ਤੇ ਵੀ ਜੰਦਰੇ ਲੱਗੇ ਹੋਏ ਹਨ ਅਤੇ ਰੋਣ 'ਤੇ ਵੀ ਪਾਬੰਦੀਆਂ ਆਇਦ ਹਨ (ਜੇ ਉਹ ਰੋਂਦੀ ਹੈ ਤਾਂ ਕਹਿੰਦੇ ਹਨ ਕਿ ਚਲਿੱਤਰ ਕਰਦੀ ਹੈ)। ਸਭ ਤੋਂ ਵੱਧ ਕੇ, ਬਲਾਤਕਾਰ ਦੇ ਖ਼ਤਰੇ ਦੀ ਤਲਵਾਰ ਹਰ ਵੇਲੇ ਔਰਤ ਦੇ ਸਿਰ 'ਤੇ ਲਟਕਦੀ ਰਹਿੰਦੀ ਹੈ। ਔਰਤ ਦੇ ਹੋ ਰਹੇ ਸ਼ੋਸ਼ਣ ਸਬੰਧੀ ਦਲੀਪ ਕੌਰ ਟਿਵਾਣਾ ਦਾ ਕਹਿਣਾ ਹੈ ਕਿ 'ਕਾਰੋਬਾਰੀ ਥਾਵਾਂ ਉੱਤੇ ਔਰਤ ਦਾ ਸ਼ੋਸ਼ਣ ਹਰੇਕ ਪੱਧਰ 'ਤੇ ਹੋ ਰਿਹਾ ਹੈ। ਕੁਝ ਨੂੰ ਨੌਕਰੀ ਹਾਸਲ ਕਰਨ ਲਈ ਤੇ ਫਿਰ ਕੁਝ ਨੂੰ ਆਪਣੀ ਨੌਕਰੀ ਬਚਾਉਣ ਲਈ 'ਗਲਤ ਕੰਮ' ਕਰਨੇ ਪੈਂਦੇ ਹਨ। ਦੂਜਾ, ਔਰਤ ਚਾਹੇ ਕੰਮਕਾਰੀ ਹੋਵੇ ਜਾਂ ਘਰੇਲੂ, ਤਸ਼ੱਦਦ ਤੇ ਸ਼ੋਸ਼ਣ ਹਰ ਜਗ੍ਹਾ ਹੈ। ਜੇ ਉਹ ਆਪਣੀ ਪਤੀ ਦੀ ਕਿਸੇ ਗੱਲ ਦਾ ਵਿਰੋਧ ਕਰਦੀ ਹੈ ਤਾਂ ਪਤੀ 'ਪ੍ਰਮੇਸ਼ਵਰ' ਉਸ ਦੇ ਵਿੰਗ-ਵਲ ਕੱਢਣ ਲਈ ਡੰਡੋਰਕਾ ਚੁੱਕ ਕੇ, ਇਕ ਲੋਕ ਗੀਤ ਦੀ ਜ਼ੁਬਾਨੀ ਇਉਂ ਲਲਕਾਰਦਾ ਹੈ: 'ਕਰਦੂੰ ਗਜ ਵਰਗੀ, ਜੇ ਮੁੜਕੇ ਬਰਾਬਰ ਬੋਲੀ।' ਇਵੇਂ ਹੀ ਜਵਾਨ ਵਿਧਵਾ ਦੀਆਂ ਆਪਣੀਆਂ ਮਜ਼ਬੂਰੀਆਂ ਹਨ। ਵਿਧਵਾ ਨੂੰ ਕਟੀ ਪਤੰਗ ਸਮਝਿਆ ਜਾਂਦਾ ਹੈ, ਜਿਸ ਦੀ ਡੋਰ ਲੁੱਟਣ ਲਈ ਕਈ ਮਰਦ (ਮੁਸਟੰਡੇ) ਅੱਡੀ ਚੋਟੀ ਦਾ ਜ਼ੋਰ ਲਾ ਦਿੰਦੇ ਹਨ। ਇਹ ਵੀ ਇਕ ਸੱਚਾਈ ਹੈ ਕਿ ਜੇ ਪਤੀ ਮਰ ਜਾਵੇ ਤਾਂ ਪਤਨੀ ਸਾਰੀ ਉਮਰ ਇਕੱਲੀ ਰਹਿ ਕੇ ਔਲਾਦ ਨੂੰ ਸਾਂਭਦੀ ਹੈ, ਜਦੋਂ ਕਿ ਮਰਦ, ਆਮ ਤੌਰ 'ਤੇ ਚਲਾਕ, ਮੱਕਾਰ ਤੇ ਮੌਕਾਪ੍ਰਸਤ ਹੁੰਦੇ ਹਨ (ਜੇ ਪਤਨੀ ਕਿਸੇ ਗੰਭੀਰ ਰੋਗ ਤੋਂ ਪੀੜ੍ਹਤ ਹੋਵੇ ਤਾਂ ਪਤੀ ਦੇਵ ਕਈ ਵਾਰ ਐਡਵਾਂਸ ਬੁਕਿੰਗ ਵੀ ਕਰਵਾ ਕੇ ਰੱਖਦਾ ਹੈ)।

ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਔਰਤ ਲਈ ਪੈਰ-ਪੈਰ 'ਤੇ ਰੋਣ ਦਾ ਮੁਕਾਮ ਹੈ, ਜਿਵੇਂ ਉਹ ਧੁਰੋਂ ਹੀ ਇਹ ਲਿਖਵਾ ਕੇ ਲਿਆਈ ਹੋਵੇ। ਵਿਆਹ ਤੋਂ ਪਹਿਲਾਂ ਵੀ ਉਹ ਜ਼ੰਜ਼ੀਰਾਂ ਵਿੱਚ ਜਕੜੀ ਹੋਈ ਹੈ ਅਤੇ ਵਿਆਹ ਤੋਂ ਬਾਅਦ ਵੀ। ਸੁਰਜੀਤ ਪਾਤਰ ਦੀਆਂ ਸਤਰਾਂ ਹਨ:

*ਇਕ ਕੈਦ 'ਚੋਂ ਦੂਜੀ ਕੈਦ 'ਚ ਪਹੁੰਚ ਗਈ ਹੈ,*
*ਕੀ ਖੱਟਿਆ ਵਟਣਾ ਮਲਕੇ, ਮਹਿੰਦੀ ਲਾਕੇ।*

ਸੱਚ ਤਾਂ ਇਹ ਹੈ ਕਿ 'ਏਸ ਦੇਸ਼ ਦੀ ਹਰ ਧੀ ਦਾ ਮਸਤਕ ਖੋਟਾ ਹੈ।' ਅਜਿਹੇ ਮੰਦਭਾਗੇ ਹਾਲਾਤ ਨਾਲ ਜੂਝ ਰਹੀ ਔਰਤ, ਅਕਸਰ, ਆਪਣੇ ਦਰਦ ਨੂੰ ਇਕ ਟਿੱਸ-ਟਿੱਸ ਕਰਦੇ

ਫੋੜੇ ਵਾਂਗੂੰ ਬੋਚ ਕੇ ਰੱਖਦੀ ਹੈ, 'ਜਿਵੇਂ ਕਬੂਤਰ ਤੀਰ ਖਾ ਕੇ ਜ਼ਖ਼ਮਾਂ ਨੂੰ ਖੰਭਾਂ ਹੇਠ ਛਿਪਾ ਰੱਖਦਾ ਹੈ, ਤਿਵੇਂ ਇਸਤਰੀ ਆਪਣੇ ਦਿਲ ਵਿੱਚ ਕਿਤਨੇ ਹੀ ਦਰਦ ਛੁਪਾਈ ਰੱਖਦੀ ਹੈ।' ਵੇਦ ਵਿਆਸ। ਪਰ ਇਹ ਕਹਿਣਾ ਸ਼ਾਇਦ ਸੱਚ ਦੇ ਜ਼ਿਆਦਾ ਕਰੀਬ ਹੋਵੇਗਾ ਕਿ:

*ਨਾਰੀ ਨਾਮ ਇਕ ਐਸੇ ਅਹਿਸਾਸ ਦਾ ਹੈ,*
*ਜਿਵੇਂ ਜ਼ਖ਼ਮ 'ਚ ਪੀੜ ਹੈ ਘੁਲੀ ਰਹਿੰਦੀ।*
*- ਸ਼ਿਵ ਕੁਮਾਰ ਬਟਾਲਵੀ*

ਦੂਜੇ ਪਾਸੇ, ਸੁਤੰਤਰ ਤੇ ਸਵੈਮਾਨੀ ਮਰਦ ਕਿਸੇ ਕੋਲੋਂ ਨਹੀਂ ਡਰਦਾ ਤੇ ਨਾ ਹੀ ਮਹਾਂਪੁਰਸ਼ਾਂ ਦੇ ਉਪਦੇਸ਼ਾਂ ਦੀ ਪਾਲਣਾ ਕਰਦਾ ਹੈ। ਸਾਡੇ ਸ਼ਾਸਤਰਾਂ ਅਨੁਸਾਰ ਇਸਤਰੀ, ਪੁਰਸ਼ ਦੀ ਅਰਧਾਂਗਨੀ (ਅੱਧਾ ਅੰਗ) ਹੈ। ਪਰ ਮਰਦ ਵੱਲੋਂ ਇਸਤਰੀ ਨੂੰ ਕਦੇ ਵੀ ਬਰਾਬਰ ਦਾ ਅੱਧ ਨਹੀਂ ਸਮਝਿਆ ਗਿਆ।

ਪੰਜ ਸਦੀਆਂ ਪਹਿਲਾਂ, ਅੱਜ ਨਾਲੋਂ ਕਿਤੇ ਵੱਧ ਔਰਤ ਵਿਰੋਧੀ ਵਾਤਾਵਰਣ ਸੀ। ਉਦੋਂ ਬਾਬਾ ਨਾਨਕ ਨੇ ਸਮਾਜ ਨੂੰ ਸਾਹਮਣਿਓਂ ਲਲਕਾਰਿਆ ਅਤੇ ਤੜਪਦੀ ਔਰਤ ਦੇ ਹੱਕ ਵਿੱਚ ਆਵਾਜ਼ ਬੁਲੰਦ ਕੀਤੀ। ਇਸ ਕ੍ਰਾਂਤੀਕਾਰੀ ਕਦਮ ਨੂੰ ਅੱਗੇ ਤੋਰਦਿਆਂ, ਗੁਰੂ ਅਮਰਦਾਸ ਨੇ ਸਤੀ ਪ੍ਰਥਾ ਵਿਰੁੱਧ ਆਵਾਜ਼ ਉਠਾਈ। ਗੁਰੂ ਗੋਬਿੰਦ ਸਿੰਘ ਨੇ ਮਾਤਾ ਸਾਹਿਬ ਦੇਵਾਂ ਨੂੰ ਖ਼ਾਲਸੇ ਦੀ ਮਾਤਾ ਹੋਣ ਦਾ ਮਾਣ ਬਖ਼ਸ਼ਿਆ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਦੀਆਂ ਤੋਂ ਬੰਦੀ ਬਣਾਈ ਔਰਤ ਨੂੰ ਇੱਕ ਤਰ੍ਹਾਂ ਨਾਲ ਆਜ਼ਾਦ ਕਰ ਦਿੱਤਾ।

ਔਰਤ ਨੂੰ ਬੇਵਫ਼ਾ, ਝੂਠੀ ਤੇ ਧੋਖੇਬਾਜ਼ ਕਹਿਣ ਵਾਲਿਓ, ਜ਼ਰਾ ਆਪਣੇ ਅੰਦਰ ਝਾਤੀ ਮਾਰ ਕੇ ਵੇਖੋ ਕਿ ਤੁਸੀਂ ਕਿੰਨੇ ਕੁ ਸੱਚੇ-ਸੁਚੇ ਹੋ ! ਸੱਚ ਤਾਂ ਇਹ ਹੈ ਕਿ 'ਅਸੀਂ ਰੱਬ ਤੋਂ ਉਤਰਕੇ ਔਰਤ ਦੇ ਦੇਣਦਾਰ ਹਾਂ, ਜਿਸ ਨੇ ਪਹਿਲਾਂ ਜ਼ਿੰਦਗੀ ਦਿੱਤੀ ਅਤੇ ਫਿਰ ਜ਼ਿੰਦਗੀ ਨੂੰ ਜਿਊਣਯੋਗ ਬਣਾਇਆ।'-ਮਿ.ਸੇ ਟਲੇਵੋਂ। ਸੋ, ਜਿਨ੍ਹਾਂ ਰੱਬ ਦਿਆਂ ਬੰਦਿਆਂ ਨੇ ਔਰਤ ਦਾ ਆਦਰਸ਼ ਰੂਪ ਵੇਖ ਲਿਆ ਹੈ, ਉਹ ਉਸ ਦੇ ਪੁਜਾਰੀ ਬਣ ਗਏ ਹਨ। ਖ਼ੈਰ !

ਜੀਵਨ ਤਜਰਬਾ ਦੱਸਦਾ ਹੈ ਕਿ ਹਰ ਕਾਮਯਾਬ ਇਨਸਾਨ ਦੇ ਪਿਛੇ ਇਕ ਔਰਤ ਦਾ ਹੱਥ ਹੁੰਦਾ ਹੈ। ਉਹ ਔਰਤ, ਆਮ ਤੌਰ 'ਤੇ, ਇਕ ਮਾਂ ਜਾਂ ਪਤਨੀ ਹੁੰਦੀ ਹੈ। ਮਹਾਂਭਾਰਤ ਵਿੱਚ ਲਿਖਿਆ ਹੈ ਕਿ 'ਮਰਦ ਦਾ ਨਾਰੀ ਦੇ ਸਮਾਨ ਕੋਈ ਦੋਸਤ ਨਹੀਂ"। ਸੋ, ਪਤੀ ਨੂੰ ਆਪਣੀ ਪਤਨੀ ਨਾਲ ਇਕ ਦੋਸਤ ਦੀ ਤਰ੍ਹਾਂ ਪਿਆਰ ਤੇ ਸਤਿਕਾਰ ਨਾਲ ਪੇਸ਼ ਆਉਣਾ ਚਾਹੀਦਾ ਹੈ। ਇਸ ਸਬੰਧ ਵਿੱਚ ਪਾਦਰੀ ਥਿਊਡਰ ਹੇਜ਼ਬਰਗ ਦਾ ਇਹ ਕਥਨ ਕਾਬਿਲ-ਏ-ਗ਼ੌਰ ਹੈ: 'ਇਕ ਪਿਤਾ ਆਪਣੇ ਬੱਚਿਆਂ ਲਈ ਸਭ ਤੋਂ ਮਹੱਤਵਪੂਰਨ ਜੋ ਕੰਮ ਕਰ ਸਕਦਾ ਹੈ, ਉਹ ਹੈ ਉਨ੍ਹਾਂ ਦੀ ਮਾਂ ਨਾਲ ਅਥਾਹ ਪਿਆਰ।

ਹੁਣ ਤੱਕ ਦੀ ਗੱਲਬਾਤ ਤੋਂ ਇਹ ਸਪੱਸ਼ਟ ਹੋ ਚੁੱਕਾ ਹੈ ਕਿ ਔਰਤ ਅਜ਼ੀਮ ਹੈ। ਤਾਹੀਓਂ ਗੁਰੂ ਪੀਰ ਤੇ ਮਹਾਨ ਵਿਦਵਾਨ ਵੀ ਔਰਤ ਦੀ ਵਕਾਲਤ ਕਰਦੇ ਹਨ।.... ਪਰ ਔਰਤ ਵਿਰੋਧੀ ਹਰ ਵਰਤਾਰੇ ਲਈ ਮਰਦ ਨੂੰ ਭੰਡਣਾ ਤੇ ਔਰਤ ਨੂੰ ਖਾਹਮਖਾਹ ਪੀੜਤ ਸਾਬਤ ਕਰੀ ਜਾਣਾ ਵੀ ਗ਼ਲਤ ਗੱਲ ਹੈ, ਕਿਉਂਕਿ ਔਰਤ ਵਾਲੇ ਪਾਸੇ ਵੀ ਸਭ ਠੀਕ ਨਹੀਂ ਹੈ। ਸੋ, ਔਰਤ ਨੂੰ ਵੀ ਆਪਣੀ ਸੋਚ ਵਿੱਚ ਉਸਾਰੂ ਪਰਿਵਰਤਨ ਲਿਆਉਣ ਦੀ ਲੋੜ ਹੈ, ਤਾਂ ਕਿ ਕੋਈ ਇਹ ਨਾ ਕਹਿ ਸਕੇ ਕਿ '*ਔਰਤ ਹੀ ਔਰਤ ਦੀ ਦੁਸ਼ਮਣ ਹੈ*'।

ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਕੇਵਲ ਉਹ ਸਮਾਜ ਹੀ ਸਭਿਆ ਕਹਾਉਣ ਦਾ ਹੱਕਦਾਰ ਹੈ, ਜਿਸ ਵਿੱਚ ਇਸਤਰੀ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੈ। ਇਸ ਸੰਦਰਭ ਵਿੱਚ ਪੰ. ਜਵਾਹਰ ਲਾਲ ਨਹਿਰੂ ਦਾ ਕਥਨ ਹੈ ਕਿ '*ਕਿਸੇ ਕੌਮ ਵਿੱਚ ਇਸਤਰੀ ਦੀ ਪਦਵੀ ਉਸ ਕੌਮ ਦੀ ਉੱਨਤੀ ਦੇ ਸਭ ਤੋਂ ਸਹੀ ਨਾਪਾਂ ਵਿਚੋਂ ਇਕ ਹੈ।*' ਅਰਸਤੂ ਕਹਿੰਦਾ ਹੈ 'ਇਸਤਰੀ ਦੀ ਉਨੱਤੀ ਅਤੇ ਗਿਰਾਵਟ 'ਤੇ ਹੀ ਰਾਸ਼ਟਰ ਦੀ ਉੱਨਤੀ ਅਤੇ ਗਿਰਾਵਟ ਨਿਰਭਰ ਕਰਦੀ ਹੈ।' ਹੋਰ ਤਾਂ ਹੋਰ ! ਇਸਤਰੀ ਜਾਤੀ ਦਾ ਸਭ ਤੋਂ ਵੱਡਾ ਦੁਸ਼ਮਣ, ਮਨੂੰ ਵੀ ਇਹ ਕਹਿਣ ਲਈ ਮਜਬੂਰ ਹੈ ਕਿ '*ਜਿਸ ਘਰ ਜਾਂ ਖ਼ਾਨਦਾਨ ਵਿੱਚ ਇਸਤਰੀ ਦੀ ਪੂਜਾ ਹੁੰਦੀ ਹੈ, ਭਾਵ ਆਦਰ-ਸਤਿਕਾਰ ਹੁੰਦਾ ਹੈ, ਉਸ ਘਰ 'ਤੇ ਦੇਵਤੇ ਖ਼ੁਸ਼ ਰਹਿੰਦੇ ਹਨ ਅਤੇ ਜਿਸ ਘਰ ਵਿੱਚ ਇਸਤਰੀਆਂ ਦੁਖੀ ਹਨ, ਉਥੇ ਕੋਈ ਵੀ ਪੁੰਨ ਨਹੀਂ ਫਲਦਾ। ਉਹ ਘਰ ਛੇਤੀ ਹੀ ਤਬਾਹ ਹੋ ਜਾਂਦਾ ਹੈ।*' ਨਿਰਸੰਦੇਹ, ਜਿੱਥੇ ਨਾਰੀ ਦਾ ਉੱਚ ਸਥਾਨ ਹੈ, ਉੱਥੇ ਖ਼ੁਸ਼ੀਆਂ, ਖੇੜਿਆਂ ਤੇ ਖ਼ੁਸ਼ਹਾਲੀ ਦਾ ਵਾਸਾ ਹੈ-

**'ਸੰਦਲੀ ਪੌਣਾਂ ਝੂਲਦੀਆਂ,**

---- 0 ----

## ਜਦ ਭਗਤ ਨਾਮਦੇਵ ਨੇ ਪੰਡਤ ਦੀ ਪ੍ਰਭੂ ਪ੍ਰਮਾਤਮਾ ਕੋਲ ਕੀਤੀ ਸ਼ਿਕਾਇਤ

# "ਏ ਪੰਡੀਆ ਮੋ ਕਉ ਢੇਢ ਕਹਤ"

*ਅਵਤਾਰ ਸਿੰਘ ਤੁੰਗਵਾਲੀ*

ਭਾਵੇਂ 'ਢੇਡ' ਸ਼ਬਦ ਉੱਪਰ ਭਾਰਤੀ ਸੰਵਿਧਾਨ ਵੀ ਤੇ ਕਾਨੂੰਨ ਵੀ ਕਾਫੀ ਸਖਤ ਹੈ ਤੇ ਕਿਸੇ ਵੀ ਨੀਵੀਂ ਜਾਤ ਵਾਲੇ ਨੂੰ ਜਾਂ ਕਿਸੇ ਦੇ ਨੀਚ ਕੰਮਾਂ ਕਾਰਨ ਜ਼ਲੀਲ ਕਰਨ ਵਾਲੇ ਨੂੰ ਸਜ਼ਾ ਦਾ ਵੀ ਪ੍ਰਾਵਧਾਂਨ ਹੈ, ਪਰ ਫਿਰ ਵੀ ਉੱਚ ਜਾਤੀ ਲੋਕਾਂ ਵਿੱਚ ਗੁਰਬਾਣੀ ਪੜ੍ਹਨ ਦੇ ਬਾਵਜੂਦ ਹਾਲੇ ਤੱਕ ਨੀਚ ਜਾਤਾਂ ਵਾਲੇ ਲੋਕਾਂ ਪ੍ਰਤੀ ਉਹ ਨਜ਼ਰੀਆ ਨਹੀਂ ਬਣਿਆ ਜੋ ਗੁਰੂ ਸਾਹਿਬਾਨ ਅਤੇ ਭਗਤ ਜਨ ਲੋਚਦੇ ਹਨ। ਉਪਰੋਕਤ ਲਾਈਨਾਂ ਵੀ ਭਗਤ ਨਾਮਦੇਵ ਜੀ ਦੁਆਰਾ ਉਚਾਰਣ ਕੀਤੀਆਂ ਤੇ ਗੁਰੂ ਗ੍ਰੰਥ ਸਾਹਿਬ ਦੇ ਅੰਗ 1292 ਮਲਾਰ ਰਾਗ ਅੰਦਰ ਅੰਕਿਤ ਹਨ। ਕਈ ਵਾਰ ਲੋਕ ਭੂਤ ਪ੍ਰੇਤਾਂ, ਦੇਵੀ ਦੇਵਤਿਆਂ ਆਦਿ ਲਈ ਕਹਿ ਦਿੰਦੇ ਹਨ ਕਿ ਇਨ੍ਹਾਂ ਦੇ ਨਾਮ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ ਤਾਂ ਇਹ ਸ਼ਾਇਦ ਅਸਲੀਅਤ ਵਿੱਚ ਵੀ ਹੋਣਗੇ। ਇਸੇ ਤਰ੍ਹਾਂ 'ਢੇਡ' ਸ਼ਬਦ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ ਤੇ ਇਸਦਾ ਇਹ ਮਤਲਬ ਨਹੀਂ ਕੱਢਿਆ ਜਾ ਸਕਦਾ ਕਿ ਕਿਸੇ ਪ੍ਰਤੀ ਇਹ ਸ਼ਬਦ ਕਹਿਣ ਦੀ ਖੁੱਲ੍ਹ ਦਿੱਤੀ ਗਈ ਹੈ। ਭਗਤ ਨਾਮਦੇਵ ਜੀ ਨੂੰ ਜਿਸ ਪ੍ਰਸਥਿਤੀ ਵਿੱਚ ਉਸ ਸਮੇਂ ਦੇ ਹੰਕਾਰੇ ਤੇ ਭੂਤਰੇ ਪੰਡਿਤ ਨੇ ਅਜਿਹੇ ਸ਼ਬਦਾਂ ਨਾਲ ਬੇਇਜ਼ਤ ਕੀਤਾ ਹੋਵੇਗਾ ਤਾਂ ਉਹ ਜਾਂ ਤਾਂ ਭਗਤ ਨਾਮਦੇਵ ਜੀ ਜਾਣਦੇ ਹਨ ਜਾਂ ਫਿਰ ਪ੍ਰਮਾਤਮਾ। ਪਰ ਭਗਤ ਨਾਮਦੇਵ ਜੀ ਨੇ ਆਪਣੀ ਉਚਾਰੀ ਬਾਣੀ ਦੇ ਇਸ ਸ਼ਬਦ ਦੁਆਰਾ ਪ੍ਰਭੂ ਪ੍ਰਮਾਤਮਾ ਨੂੰ ਸਖਤ ਸ਼ਬਦਾਂ ਵਿੱਚ ਤਾਅਨਾ ਮਾਰਿਆ ਹੈ। ਜਿਸ ਤਰ੍ਹਾਂ ਦੋ ਵਿਅਕਤੀ ਲੜ ਪੈਣ ਤੇ ਇੱਕ ਦੇ ਹੱਥ ਵਿੱਚ ਕੋਈ ਉੱਚ ਤਾਕਤ ਵਾਲਾ ਵਿਅਕਤੀ ਹੋਵੇ ਤੇ ਉਹ ਉਸਨੂੰ ਕਹੇ ਕਿ ਜੇ ਹੁਣ ਵੀ ਤੂੰ ਕੁੱਝ ਨਹੀਂ ਕਰ ਸਕਦਾ ਤਾਂ ਫਿਰ ਮੈਂ ਤੈਥੋਂ ਕੀ ਕਰਵਾਉਣਾ ਹੈ। ਬਿੱਲਕੁੱਲ ਇਸੇ ਤਰ੍ਹਾਂ ਹੀ ਜਦ ਭਗਤ ਨਾਮਦੇਵ ਜੀ ਨੂੰ ਮੰਦਰ ਦੇ ਪੁਜਾਰੀਆਂ ਦੁਆਰਾ ਧੱਕੇ ਮਾਰਕੇ ਮੰਦਰ ਵਿੱਚੋਂ ਬਾਹਰ ਕੱਢਿਆ ਜਾ ਰਿਹਾ ਸੀ ਤੇ 'ਢੇਡ' ਸਮੇਤ ਅਜਿਹੇ ਹੋਰ ਕਈ ਸ਼ਬਦ ਬੋਲਕੇ ਬੇਇਜ਼ਤ ਕੀਤਾ ਜਾ ਰਿਹਾ ਸੀ ਤਾਂ ਭਗਤ ਜੀ ਨੇ ਪ੍ਰਭੂ ਪ੍ਰਮਾਤਮਾ ਨੂੰ ਸਾਹਮਣੇ ਤੋਂ ਤੱਕਿਆ ਤੇ ਸਖਤ ਮਿਹਣਾ ਮਾਰਿਆ।

**ਮਲਾਰ॥**

**"ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥**

**ਤੂ ਨ ਬਿਸਾਰੇ ਰਾਮਈਆ ॥1॥ ਰਹਾਉ॥**

ਹੇ ਪ੍ਰਮਾਤਮਾ ਤੂੰ ਮੈਨੂੰ ਹੁਣ ਭੁੱਲ ਨਾ, ਨਾ ਭੁੱਲ, ਥਾ ਥਾਂ ਰਮਿਆ ਹੋਇਆ ਨਾ ਭੁੱਲ।

ਤੈਨੂੰ ਪਤਾ ਹੈ ਕਿ ਤੇਰੇ ਤੇ ਮੇਰੇ ਵਿੱਚ ਹੁਣ ਕੋਈ ਭੇਦ ਨਹੀਂ ਹੈ ਪਰ ਆਹ ਜਿਹੜੇ ਪੁਜਾਰੀ ਪੰਡਿਤ ਹਨ ਇਹ ਬਹੁਤ ਵੱਡੇ ਭੁਲੇਖੇ ਵਿੱਚ ਹਨ ਜਿਨ੍ਹਾਂ ਨੇ ਮੈਨੂੰ ਸ਼ੂਦਰ ਸ਼ੂਦਰ ਕਹਿ ਕੇ ਉਠਾ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ। ਹੇ ਠਾਕੁਰ ਪਿਤਾ ਜੀਓ, ਮੈਂ ਹੁਣ ਕੀ ਕਰਾਂ "ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥ ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥1॥ ਤੂੰ ਮੈਨੂੰ ਮਰੇ ਨੂੰ ਮੁਕਤੀ ਦੇਵੇਂਗਾ, ਉਹ ਮੈਂ ਕੀ ਕਰਨੀ ਹੈ? ਮਰੇ ਦੀ ਮੇਰੀ ਮੁਕਤੀ ਇਨ੍ਹਾਂ ਵਿੱਚੋਂ ਕੀਹਨੇ ਦੇਖਣੀ ਹੈ? "ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥" ਆਹ ਪੰਡਿਤ ਦੇਖ, ਮੈਨੂੰ ਹਾਲੇ ਵੀ ਢੇਡ ਢੇਡ ਕਹਿ ਕੇ ਬੇਇਜ਼ਤ ਕਰ ਰਹੇ ਹਨ, ਕਿਉਂਕਿ ਤੇਰੇ ਤੇ ਮੇਰੇ ਵਿੱਚ ਕੋਈ ਭੇਦ ਨਹੀਂ, ਇਸ ਲਈ ਮੈਂ ਸਮਝਦਾ ਹਾਂ ਕਿ ਇਹ ਹੁਣ ਤੈਨੂੰ ਢੇਡ ਕਹਿ ਰਹੇ ਹਨ ਤੇ ਮੇਰੇ ਨਾਲ ਨਾਲ ਤੇਰੀ ਵੀ ਬੇਇਜ਼ਤੀ ਹੋ ਰਹੀ ਹੈ। "ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ" ॥2॥ ਪ੍ਰਭੂ ਪਿਤਾ ਜੀਓ, ਤੂੰ ਬਹੁਤ ਕ੍ਰਿਪਾਲੂ ਤੇ ਦਿਆਲੂ ਪਿਤਾ ਹੈਂ, ਤੇਰੀ ਤਾਕਤ ਦਾ ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਅੰਦਾਜ਼ਾ ਨਹੀਂ। "ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ

ਹੈਂ ਅਤਿਭੁਜ ਭਇਓ ਅਪਾਰਲਾ॥" ਬੱਸ ਫੇਰ ਕੀ ਸੀ, ਪ੍ਰਮਾਤਮਾ ਨੇ ਨਾਮਦੇਵ ਦੀ ਪੁਕਾਰ ਸੁਣੀ ਤੇ ਮੰਦਰ ਦਾ ਮੂੰਹ ਜਿੱਧਰ ਨਾਮਦੇਵ ਨੂੰ ਧੱਕੇ ਮਾਰ ਕੇ ਕੱਢਿਆ ਸੀ, ਉਸ ਦਿਸ਼ਾ ਵੱਲ ਫੇਰ ਦਿੱਤਾ ਤੇ ਹੰਕਾਰੀ ਪੰਡਿਤਾਂ ਵੱਲ ਮੰਦਰ ਦੀ ਪਿੱਠ ਕਰ ਦਿੱਤੀ। "ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥3॥2॥"

ਇਹ ਸ਼ਬਦ ਮਹਿਜ ਪੜ੍ਹਨ ਸੁਣਨ ਜਾਂ ਮੁਕਤੀ ਕਰਵਾਉਣ ਲਈ ਨਹੀਂ ਬਲਕਿ ਇਨ੍ਹਾਂ ਪੁਰਾਣੀਆਂ ਹੰਕਾਰੀ ਬਿਰਤੀ ਵਾਲੀਆਂ ਬ੍ਰਾਹਮਣਵਾਦੀ ਰੀਤੀਆਂ ਤੋਂ ਛੁਟਕਾਰਾ ਪਾਉਣ ਲਈ ਹੈ। ਕਈ ਲੋਕ ਕਈ ਕਈ ਸ਼੍ਰੀ ਆਖੰਡ ਪਾਠ ਕਰ ਗਏ, ਕਈ ਕਈ ਸਹਿਜ ਪਾਠ ਕਰ ਗਏ, ਪਰ ਪਤਾ ਨਹੀਂ ਉਨ੍ਹਾਂ ਦੀਆਂ ਬਿਰਤੀਆਂ ਅਜੇ ਵੀ ਉਸੇ ਪੱਧਰ ਉੱਪਰ ਟਿਕੀਆਂ ਹੋਈਆਂ ਹਨ ਜਿੱਥੇ ਅੱਜ ਤੋਂ ਕਈ ਸੌ ਸਾਲ ਪਹਿਲਾਂ ਬ੍ਰਾਹਮਣ ਜਾਤ ਦੀਆਂ ਨੀਚ ਜਾਤਾਂ ਲਈ ਬਣੀਆਂ ਹੋਈਆਂ ਸਨ। ਹੋਰ ਤਾਂ ਹੋਰ ਇਕੋਤਰੀਆਂ ਕਰਵਾਉਣ ਵਾਲੇ ਡੇਰੇਦਾਰ ਵੀ ਵੱਡੇ ਭੁਲੇਖੇ ਵਿੱਚ ਹਨ। ਮੈਂ ਸਮਝਦਾ ਹਾਂ ਕਿ ਉਹ ਆਪਣੇ ਡੇਰਿਆਂ ਉੱਪਰ ਅਖੌਤੀ ਨੀਚ ਜਾਤ ਵਾਲਿਆਂ ਨੂੰ ਅਲੱਗ ਪੰਗਤ ਵਿੱਚ ਬਿਠਾ ਕੇ ਲੰਗਰ ਛਕਾਉਣ ਅਤੇ ਅਲੱਗ ਪੰਗਤ ਵਿੱਚ ਮੱਥੇ ਟਿਕਾ ਕੇ ਅੰਦਰੋ ਅੰਦਰੀ ਇਨ੍ਹਾਂ ਅਖੌਤੀ ਨੀਚ ਜਾਤ ਵਾਲਿਆਂ ਨੂੰ ਇੱਕ ਤਰ੍ਹਾਂ ਨਾਲ 'ਢੇਡ' ਹੀ ਕਹਿ ਰਹੇ ਹਨ। ਉਨ੍ਹਾਂ ਨੇ ਭਗਤ ਨਾਮਦੇਵ ਜੀ ਦੀ ਇਹ ਬਾਣੀ ਪਤਾ ਨਹੀਂ ਕਿੰਨੇ ਵਾਰ ਪੜ੍ਹੀ ਹੋਵੇਗੀ ਪਰ ਉਨ੍ਹਾਂ ਸਾਧਾਂ ਦੀਆਂ ਆਪਣੀਆਂ ਬਿਰਤੀਆਂ ਵਿੱਚ ਹਾਲੇ ਵੀ ਭੋਰਾ ਭਰ ਫਰਕ ਨਹੀਂ ਪਿਆ। ਗੁਰਬਾਣੀ ਪੜ੍ਹ ਕੇ ਜਿੱਡਾ ਵੱਡਾ ਮਨੁੱਖ ਆਪਣੇ ਆਪ ਨੂੰ ਗੁਣੀ ਗਿਆਨੀ ਸਮਝ ਬੈਠਦਾ ਹੈ, ਸ਼ਾਇਦ ਉਤਨਾ ਹੀ ਇਸ ਮਾਮਲੇ ਵਿੱਚ ਹੰਕਾਰੀ ਵੀ ਹੋ ਜਾਂਦਾ ਹੈ। ਪਤਾ ਨਹੀਂ ਜੋ ਦਲਿਤ ਲੋਕ ਇਨ੍ਹਾਂ ਡੇਰਿਆਂ ਵਿੱਚ ਵਾਰ ਵਾਰ ਜਾ ਕੇ ਕਿਉਂ ਬੇਇਜ਼ਤ ਹੋ ਰਹੇ ਹਨ, ਇਹ ਉਨ੍ਹਾਂ ਦੀ ਕੀ ਮਜ਼ਬੂਰੀ ਹੋ ਸਕਦੀ ਹੈ ਪਰ ਕਾਨੂੰਨ ਇਨ੍ਹਾਂ ਡੇਰਿਆਂ ਵੱਲ ਮੂੰਹ ਕਿਉਂ ਨੀਂ ਕਰਦਾ? ਆਪਣੀਆਂ ਕਾਰਾਂ ਦੀਆਂ ਨੰਬਰ ਪਲੇਟਾਂ ਉੱਪਰ ਕਿਸੇ ਨਾ ਕਿਸੇ ਮਨੁੱਖੀ ਅਧਿਕਾਰਾਂ ਦੀ ਜਥੇਬੰਦੀ ਦਾ 'ਪ੍ਰੈਜ਼ੀਡੈਂਟ' ਦੀ ਪਲੇਟ ਲਾ ਕੇ ਘੁੰਮਣ ਵਾਲਿਆਂ ਦੀ ਨਜ਼ਰ ਇਨ੍ਹਾਂ ਡੇਰਿਆਂ ਉੱਪਰ ਹੁੰਦੇ ਸ਼ਰੇਆਮ ਵਿਤਕਰੇ ਵੱਲ ਕਿਉਂ ਨਹੀਂ ਜਾਂਦੀ? ਇਹ ਵੀ ਅੱਖੀਂ ਦੇਖਣ ਵਿੱਚ ਆਇਆ ਹੈ ਕਿ ਗੁਰਦੁਆਰਾ ਕਮੇਟੀਆਂ ਦੇ ਉੱਚ ਜਾਤੀ ਪ੍ਰਧਾਨ ਸੈਕਟਰੀ ਵੀ ਆਪਣੇ ਸਟਾਫ ਅਤੇ ਅਖੌਤੀ ਨੀਚ ਜਾਤ ਮੈਂਬਰਾਂ ਨੂੰ ਇਸੇ ਨਜ਼ਰ ਨਾਲ ਦੇਖਦੇ ਤੇ ਪਰਖਦੇ ਹਨ। ਉਹ ਇਨ੍ਹਾਂ ਗੁਰਬਾਣੀ ਪੜ੍ਹਨ ਵਾਲੇ ਗ੍ਰੰਥੀਆਂ ਤੇ ਰਾਗੀਆਂ ਨੂੰ ਆਪਣੇ ਨਿੱਜੀ ਸੀਰੀਆਂ ਵਾਂਗ ਸਮਝਦੇ ਤੇ ਉਨ੍ਹਾਂ ਉੱਪਰ ਹੁਕਮ ਚਲਾਉਂਦੇ ਹਨ। ਸ਼ਾਇਦ ਅੰਦਰੋਂ ਅੰਦਰੀਂ ਇਹ ਉੱਚ ਜਾਤੀਏ ਵੀ ਭਗਤ ਨਾਮਦੇਵ ਵਾਂਗ ਰਾਗੀਆਂ ਗ੍ਰੰਥੀਆਂ ਨੂੰ 'ਢੇਡ' ਹੀ ਕਹਿ ਰਹੇ ਹੋਣ। ਦਫਤਰਾਂ ਵਿੱਚ ਵੀ ਇਹ ਵਰਤਾਰਾ ਆਮ ਵੇਖਣ ਵਿੱਚ ਆਉਂਦਾ ਹੈ। ਉੱਚ ਅਫਸਰ ਛੋਟੇ ਨੂੰ ਤੁੱਛ ਸਮਝਦੇ ਹਨ ਜਦਕਿ ਉਹ ਦੋਨੋਂ ਹੀ 'ਪਬਲਿਕ ਸਰਵੈਂਟ' ਭਾਵ ਲੋਕਾਂ ਦੇ ਨੌਕਰ ਹਨ ਕਿਉਂਕਿ ਲੋਕਾਂ ਦੁਆਰਾ ਦਿੱਤੇ ਟੈਕਸ ਨਾਲ ਹੀ ਇਨ੍ਹਾਂ ਮੁਲਾਜ਼ਮਾਂ ਦੀ ਤਨਖਾਹ ਦਿੱਤੀ ਜਾਂਦੀ ਹੈ ਇਸ ਲਈ ਇਹ ਸਾਰੇ ਮੁਲਾਜ਼ਮ ਪਬਲਿਕ ਦੇ ਨੌਕਰ ਹਨ ਪਰ ਉੱਚ ਅਫਸਰ ਛੋਟੇ ਨੂੰ ਜਦ ਘ੍ਰਿਣਾ ਕਰਦਾ ਅਤੇ ਉਸਦੀ 'ਔਕਾਤ' ਦਿਖਾਉਣ ਤੱਕ ਜਾਂਦਾ ਹੈ ਤਾਂ ਉਹ ਉਸਨੂੰ ਵੀ 'ਢੇਡ' ਕਹਿਣ ਦੇ ਬਰਾਬਰ ਹੀ ਹੈ। ਇਹ ਵਰਤਾਰਾ ਤਦ ਤੱਕ ਚਲਦਾ ਰਹੇਗਾ ਜਦ ਤੱਕ ਲੋਕਾਂ ਦੀ ਬਿਰਤੀ ਬਦਲ ਨਹੀਂ ਜਾਂਦੀ, ਜਦ ਤੱਕ ਹਰ ਮਨੁੱਖ ਨੂੰ ਦੂਜੇ ਮਨੁੱਖ ਵਿੱਚ ਪ੍ਰਮਾਤਮਾ ਨਹੀਂ ਦਿਸਦਾ। ਪਰ ਪਤਾ ਨਹੀਂ ਉੱਚ ਜਾਤੀ ਮਨੁੱਖ ਆਪਣੇ ਆਪ ਨੂੰ ਉੱਤਮ ਅਤੇ ਦੂਜੇ ਨੂੰ ਦੂਜੇ ਦਰਜੇ ਦਾ ਕਿਉਂ ਸਮਝਦਾ ਹੈ? ਜਦਕਿ ਦੋਨੋਂ ਹੀ ਆਪਣੀ ਆਪਣੀ ਕਿਰਤ ਕਰਕੇ ਰੋਜ਼ੀ ਕਮਾ ਰਹੇ ਹਨ ਤੇ ਦੋਨਾਂ ਵਿੱਚ ਇੱਕੋ ਜਿਹਾ ਹੀ ਖੂਨ ਪ੍ਰਵਾਹ ਚਲਦਾ ਹੈ। ਭਗਤ ਕਬੀਰ ਜੀ ਇਸ ਬਾਬਤ ਬ੍ਰਾਹਮਣ ਨੂੰ ਉਸਦੀ ਅਸਲ ਥਾਂ ਦਿਖਾਉਂਦੇ ਹਨ : --

**ਗਉੜੀ ਕਬੀਰ ਜੀ ॥**
**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥**
**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥1॥**
**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥**
**ਬਾਮਨ ਕਹਿ ਕਹਿ ਜਨਮੁ ਮਤ ਖੋਏ॥1॥ ਰਹਾਉ॥**
**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥2॥**

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**
**ਹਮ ਕਤ ਲੋਹੂ ਤੁਮ ਕਤ ਦੂਧ ॥3॥**
**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥4॥7॥**

ਮਨੂ ਸਿਮ੍ਰਿਤੀ ਵਿੱਚ ਲਿਖਿਆ ਹੈ ਕਿ ਸੂਦਰ ਜਾਤੀ ਦੇ ਲੋਕਾਂ ਦਾ ਜਨਮ ਬ੍ਰਹਮਾ ਦੇ ਪੈਰਾਂ ਵਿੱਚੋਂ ਹੋਇਆ ਹੈ ਤਾਂ ਭਗਤ ਕਬੀਰ ਜੀ ਕਹਿ ਰਹੇ ਹਨ ਕਿ ਭਾਈ ਜੇ ਤੂੰ ਬ੍ਰਾਹਮਣ ਇਤਨਾ ਮਹਾਨ ਹੈ ਤਾਂ ਮਾਂ ਦੀ ਕੁੱਖ ਦੇ ਜਿਹੜੇ ਰਸਤੇ ਮੈਂ ਜਨਮ ਲਿਆ ਹੈ ਤੂੰ ਉਸੇ ਰਸਤੇ ਕਿਉਂ ਲਿਆ ਹੈ, ਕਿਸੇ ਹੋਰ ਰਸਤੇ ਜਨਮ ਕਿਉਂ ਨਾ ਲਿਆ। ਫਿਰ ਜੇਕਰ ਸਾਡਾ ਜਨਮ ਲੈਣ ਦਾ ਰਸਤਾ ਇੱਕ ਹੈ ਤਾਂ ਤੂੰ ਉੱਤਮ ਤੇ ਮੈਂ ਨੀਚ ਕਿਵੇਂ ਹੋਇਆ। ਜਾਂ ਮੇਰੀਆਂ ਨਾੜਾਂ ਵਿੱਚ ਖ਼ੂਨ ਤੇ ਤੇਰੀਆਂ ਵਿੱਚ ਦੁੱਧ ਹੋਵੇ ਪਰ ਪੰਡਤ ਜੀ, ਜੋ ਇਸ ਗਿਆਨ ਦੇ ਭੇਦ ਨੂੰ ਜਾਣਦਾ ਹੈ ਉਹੀ ਸਾਡਾ ਬ੍ਰਾਹਮਣ ਹੈ ਭਾਵ ਵਿਦਵਾਨ ਹੈ।

ਹੁਣ ਕਾਨੂੰਨ ਭਾਵੇਂ ਬਣ ਗਿਆ ਹੈ, ਕਾਨੂੰਨ ਮੁਤਾਬਕ ਕਿਸੇ ਵੀ ਮਨੁੱਖ ਨੂੰ ਸਮਾਜਿਕ ਤੌਰ 'ਤੇ ਜ਼ਲੀਲ ਕਰਨ, ਜਾਤ-ਪਾਤੀ ਅਪਸ਼ਬਦ ਬੋਲਣ, ਜਾਂ ਜਾਤ-ਪਾਤੀ ਘ੍ਰਿਣਾ ਕਰਨ ਕਾਰਨ ਘੱਟੋ ਘੱਟ 6 ਮਹੀਨੇ ਦੀ ਕੈਦ ਜੋ ਵਧਾ ਕੇ 5 ਸਾਲ ਤੱਕ ਵੀ ਕੀਤੀ ਜਾ ਸਕਦੀ ਹੈ ਅਤੇ ਨਾਲ ਜੁਰਮਾਨੇ ਦੀ ਸਜ਼ਾ ਦਾ ਪ੍ਰਬੰਧ ਕੀਤਾ ਗਿਆ ਹੈ ਪਰ ਉੱਚ ਜਾਤੀ ਲੋਕਾਂ ਦਾ ਨਜ਼ਰੀਆ ਨਹੀਂ ਬਦਲਿਆ। ਇਸ ਲਈ ਧੰਨ ਧੰਨ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਇਸ ਤੋਂ ਵਰਜਿਆ ਹੀ ਨਹੀਂ ਬਲਕਿ ਇਸਨੂੰ ਇੱਕ ਮਾਨਸਿਕ ਬਿਮਾਰੀ ਦੱਸਿਆ ਹੈ। ਪਰ ਅਫਸੋਸ ਅੱਜ ਬਹੁ ਗਿਣਤੀ ਸਿੱਖ ਇਸ ਬਿਮਾਰੀ ਤੋਂ ਪੀੜਤ ਹਨ ਤੇ ਉਨ੍ਹਾਂ ਦਾ ਇਲਾਜ਼ ਗੁਰਬਾਣੀ ਰਾਹੀਂ ਹੀ ਹੋ ਸਕਦਾ ਹੈ। ਆਖੰਡ ਪਾਠਾਂ ਵਾਂਗ ਪੜ੍ਹਕੇ ਨਹੀਂ ਬਲਕਿ ਸਹਿਜ ਨਾਲ ਗੁਰਬਾਣੀ ਦੇ ਅੱਖਰੀ ਅਰਥ ਸਮਝਕੇ। ਉਨ੍ਹਾਂ ਸਿੱਖਾਂ ਨੂੰ ਹਰ ਰੋਜ਼ ਗੁਰਬਾਣੀ ਪੜ੍ਹਕੇ ਵੀਚਾਰ ਕਰਨੀ ਚਾਹੀਦੀ ਹੈ, ਖਾਸ ਕਰ ਭਗਤ ਬਾਣੀ ਪੜ੍ਹਨ ਨਾਲ ਇਸ ਬਿਮਾਰੀ ਤੋਂ ਬਹੁਤ ਜਲਦ ਛੁਟਕਾਰਾ ਹੋ ਜਾਂਦਾ ਹੈ।


***98557-58064.***
***tungwali@gmail.com***


----- 0 -----


ਸਫਾ 6 ਦਾ ਬਾਕੀ


ਸੁਣਕੇ ਵਾਪਸ ਮੁੜ ਗਏ ਧੰਨ ਭਾਈ ਲਹਿਣਾ ਜੀ ਧੰਨਤਾ ਦੇ ਯੋਗ ਹਨ ਹੁਕਮ ਮੰਨਣ ਵਿੱਚ ਤੌਖਲਾ ਨਹੀਂ ਕੀਤਾ ਪੂਰਨ ਪ੍ਰਤੀਤ ਸਰਧਾਂ ਦੇ ਘਰ ਵਿੱਚ ਆਪਣੇ ਗੁਰੂ ਜੀ ਪਾਸੋਂ ਪੁਛਿਆ ਕਿਹੜੇ ਰੁਖ ਤੋਂ ਖਾਣਾ ਸ਼ੁਰੂ ਕਰਾਂ ਪੈਰਾਂ ਵਲੋਂ ਜਾਂ ਸਿਰ ਵਲੋਂ ਉਹਥੇ ਮੁਰਦਾ ਕਿਥੇ ਸੀ ਕਪੜਾ ਚੁਕ ਕੇ ਵੇਖਿਆ ਗਰਮ ਗਰਮ ਕੜਾਹ ਪ੍ਰਸ਼ਾਦ ਨਜ਼ਰੀ ਪਿਆ ਮੁਖੀ ਸਿੱਖ ਦੀ ਮੌਜੂਦਗੀ ਵਿੱਚ ਕਿਹਾ ਹੁਣ ਇਹ ਮੇਰਾ ਰੂਪ ਬਣ ਗਏ ਹਨ। ਭਾਈ ਗੁਰਦਾਸ ਜੀ ਰੂਪਮਾਨ ਕਰਦੇ ਹਨ ਜੇਵੇ ਪਾਰਸ ਨਾਲ ਸਧਾਰਨ ਪੱਥਰ ਤੇ ਸਧਾਰਨ ਲਕੜੀ ਚੰਦਨ ਬਣ ਜਾਂਦੀ ਹੈ। ਸ਼ੱਕ ਨਹੀਂ ਗੁਰੂ ਨਾਨਕ ਤੇ ਗੁਰੂ ਅੰਗਦ ਦੇ ਸਰੀਰ ਅੱਡ ਅੱਡ ਸਨ ਜੀਵਨ ਤੇ ਜੋਤ ਜੁਗਤ ਤਾਂ ਇਕੋ ਜਿਹੀ ਸੀ:

***ਪਾਰਸ ਹੋਇਆ ਪਾਰਸਹੁੰ, ਸਤਿਗੁਰ ਪਰਚੇ ਸਤਿਗੁਰ ਕਹਿਣਾ***
***ਚੰਦਨ ਹੋਇਆ ਚੰਦਨਹੁੰ, ਗੁਰਉਪਦੇਸ ਰਹਿਤ ਵਿਚ ਰਹਿਣਾ***
***ਜੋਤ ਸਮਾਣੀ ਜੋਤ ਵਿਚ, ਗੁਰਮਤਿ ਸੁਖ ਦੁਰਮਤਿ ਦੁਖ ਦਹਿਣਾ***
***ਅਚਰਜ ਨੂੰ ਅਚਰਜ ਮਿਲੇ, ਵਿਸਮਾਦੇ ਵਿਸਮਾਦ ਸਮਹਿਣਾ***
***ਅਪਿਓ ਪੀਣ ਨਿਝਰ ਝਰਨ, ਅਜਰ ਜਰਨ ਅਸਹਨ ਸਹਿਣਾ***
***ਸਚ ਸਮਾਣਾ ਸਚ ਵਿਚ, ਗਾਡੀ ਰਾਹ ਸਾਧ ਸੰਗ ਵਹਿਣਾ***
***ਬਾਬਾਣੇ ਘਰਿ ਚਾਨਣ ਲਹਿਣਾ***

***ਵਾਰ 28-9***

ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਜਿਮੇਵਾਰੀ ਦੇਣ ਵੇਲੇ ਉਹ ਪੋਥੀ ਜਿਸ ਵਿੱਚ ਆਪਣੀ ਬਾਣੀ ਤੇ ਭਗਤਾਂ ਦੀ ਬਾਣੀ ਦਰਜ ਸੀ ਸੌਂਪ ਕੇ ਕਿਹਾ ਹੁਣ ਤੁਸੀਂ ਖਡੂਰ ਸਾਹਿਬ ਵਿੱਚ ਆਪਣੇ ਪ੍ਰਚਾਰ ਦਾ ਮੁਖ ਕੇਂਦਰ ਬਣਾਉ। ਹੁਕਮ ਮੰਨ ਕੇ ਆਪਣੀ ਭੂਆ ਵਿਰਾਈ ਦੇ ਘਰ ਟਿਕੇ। ਬਾਬਾ ਬੁੱਢਾ ਸਾਹਿਬ ਦੀ ਅਗਵਾਈ ਵਿੱਚ ਕੀਰਤਨ ਕਰਦੀਆਂ ਸੰਗਤਾਂ ਬੀਬੀ ਵਿਰਾਈ ਨੂੰ ਬੇਨਤੀ ਕੀਤੀ। ਖੁਲੇ ਪੰਡਾਲਾਂ ਵਿੱਚ ਸਤਿਗੁਰੂ ਜੀ ਦਰਸ਼ਨ ਦੇਣ। ਬੇਨਤੀ ਪ੍ਰਵਾਨ ਹੋ ਗਈ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਪ੍ਰਸਾਦ ਵੰਡਦੇ ਸਨ। ਉਥੇ ਉਨ੍ਹਾਂ ਦੇ ਮਹਿਲ ਮਾਤਾ ਖੀਵੀ ਜੀ ਲੰਗਰ ਵਿੱਚ ਭਾਂਤ-ਭਾਂਤ ਦੇ ਪਦਾਰਥ ਤੇ ਦੇਸੀ ਘਿਉ ਵਾਲੀ ਖੀਰ ਹੱਥੀਂ ਤਿਆਰ ਕਰਕੇ ਵਰਤਾਂਦੇ ਗੁਰਤਾ ਸਮੇਂ ਆਪ ਨਾਲ ਜੋਗੀਆਂ ਨੇ ਈਰਖਾ ਕੀਤੀ। ਹਮਾਯੂੰ ਤਲਵਾਰ ਕਢਕੇ ਵਾਰ ਕਰਨ ਲੱਗਾ ਸਤਿਗੁਰਾਂ ਉਸ ਨੂੰ ਖਰੀਆ ਖਰੀਆ ਸੁਣਾਈਆਂ ਤੇ ਉਹ ਮੁਆਫੀ ਮੰਗ ਕੇ ਗੁਰੂ ਕਿਰਪਾ ਦਾ ਪਾਤਰ ਬਣਿਆ।


***88722-57642***


----- 0 -----

# ਕਢੂਅਕ ਪੜੀਐ ਗਿਆਨ

*ਅਵਤਾਰ ਸਿੰਘ ਮਿਸ਼ਨਰੀ*

ਗਿਆਨ ਸੰਸਕ੍ਰਿਤ ਦਾ ਸ਼ਬਦ ਹੈ। ਮਹਾਂਨ ਕੋਸ਼ ਅਨੁਸਾਰ ਇਸ ਦੇ ਅਰਥ ਹਨ-ਜਾਣਨਾ, ਬੋਧ, ਸਮਝ, ਇਲਮ, ਪਾਰਬ੍ਰਹਮ ਅਤੇ ਅੰਗਰੇਜੀ ਵਿੱਚ ਨਾਲਜ ਹੈ। ਭਾਈ ਕਾਹਨ ਸਿੰਘ ਨ੍ਹਾਭਾ ਗੁਰਮਤਿ ਮਾਰਤੰਡ ਦੇ ਪੰਨਾ ੪੫੨ ਤੇ ਲਿਖਦੇ ਹਨ ਕਿ ਜਾਣ ਲੈਣ ਦਾ ਨਾਉ ਗਯਾਨ ਹੈ ਪਰ ਇੱਥੇ ਜਥਾਰਥ ਸਮਝ ਤੋਂ ਭਾਵ ਹੈ ਜਿਸ ਤੋਂ ਵਿਹਾਰ ਅਤੇ ਪ੍ਰਮਾਰਥ ਦਾ ਅਨੰਦ ਪ੍ਰਾਪਤ ਹੋਵੇ। ਇਸ ਤੋਂ ਉਲਟ ਅਗਯਾਨ ਹੈ ਜੋ ਸਾਰੇ ਕਲੇਸ਼ਾਂ ਦਾ ਮੂਲ ਹੈ। ਦਾਸ ਨੇ ਜੋ ਇਸ ਲੇਖ ਦਾ ਨਾਉ "ਕਢੂਅਕ ਪੜੀਐ ਗਿਆਨ" ਰੱਖਿਆ ਹੈ ਉਹ ਭਗਤ ਕਬੀਰ ਸਾਹਿਬ ਦੀ ਬਾਣੀ ਦੇ ਸ਼ਬਦ ਦੀ ਇਹ ਪੰਗਤੀ-ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥(੩੪੦) ਵਿੱਚ ਅੰਕਤ ਹੈ ਜਿਸ ਦਾ ਭਾਵ ਹੈ ਕਿ ਮਨ ਨੂੰ ਸਮਝਾਉਣ ਅਤੇ ਸਿਖਾਉਣ ਲਈ, ਗਿਆਨ ਪੜ੍ਹਨਾ, ਸਮਝਣਾ, ਵਿਚਾਰਨਾ ਅਤੇ ਧਾਰਨਾ ਜਰੂਰੀ ਹੈ ਤਾਂ ਕਿ ਸਾਨੂੰ ਅਗਿਆਨੀ ਜੀਵਾਂ ਨੂੰ ਸੰਸਾਰ ਅਤੇ ਨਿਰੰਕਾਰ ਦਾ ਜਥਾਰਥ ਗਿਆਨ ਪ੍ਰਾਪਤ ਹੋ ਜਾਵੇ ਵਰਨਾ ਅਗਿਆਨਤਾ ਦੇ ਅੰਧੇਰੇ ਵਿੱਚ ਭਟਕਦੇ ਜੀਵਨ ਵਿਅਰਥ ਹੀ ਬੀਤ ਜਾਂਦਾ ਹੈ।

ਦੁਨੀਆਂ ਦਾ ਹਰੇਕ ਜੀਵ ਭਾਵੇਂ ਉਹ ਮਨੁੱਖਜਾਤ ਹੈ ਤੇ ਭਾਵੇਂ ਪਸ਼ੂ ਪੰਛੀ ਜਾਤੀ ਨਾਲ ਸਬੰਧ ਰੱਖਦਾ ਹੈ, ਉਹ ਸਭ ਤੋਂ ਪਹਿਲਾਂ ਆਪਣੇ ਮਾਂ ਬਾਪ, ਭੈਣਾਂ ਭਰਾਵਾਂ, ਦੋਸਤਾਂ ਮਿਤਰਾਂ ਅਤੇ ਸਬੰਧੀਆਂ ਤੋਂ ਸੰਸਾਰ ਦਾ ਗਿਆਨ ਸਿੱਖਦਾ ਜਾਂਦਾ ਹੈ। ਹੋਰ ਉੱਚ ਗਿਆਨ ਵਾਸਤੇ ਮਨੁੱਖੀ ਜੀਵ ਇਨਸਾਨ ਨੂੰ ਮਦਰੱਸਿਆਂ, ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਪੜ੍ਹਨਾਂ ਪੈਂਦਾ ਹੈ। ਜਿੰਨਾ ਕੋਈ ਵੱਧ ਪੜ੍ਹ ਲੈਂਦਾ ਅਤੇ ਉਸ ਦੀ ਪ੍ਰੈਕਟਸ ਕਰਦਾ ਹੈ ਓਨੀ ਉਸ ਨੂੰ ਵੱਧ ਜਾਣਕਾਰੀ ਹਾਸਲ ਹੋਣ ਕਾਰਨ ਉਸ ਦਾ ਜੀਵਨ ਅਨਪੜ੍ਹਾਂ ਨਾਲੋਂ ਸੁਜਾਖਾ ਤੇ ਸੁਖਾਲਾ ਹੋ ਜਾਂਦਾ ਹੈ। ਗਿਆਨ ਵਾਸਤੇ ਬੋਲਣਾ, ਲਿਖਣਾਂ, ਪੜ੍ਹਨਾਂ ਅਤੇ ਵਿਚਾਰਨਾਂ (ਪ੍ਰੈਕਟਸ ਕਰਨਾ) ਜਰੂਰੀ ਅੰਗ ਹਨ। ਇਸ ਸਬੰਧ ਵਿੱਚ ਪਸ਼ੂ ਪੰਛੀ ਤਾਂ ਅਬੋਧ ਹੋਣ ਕਰਕੇ ਨਿਰੱਖਰ ਹਨ ਪਰ ਉਹ ਵੀ ਆਪਣੇ ਮਾਂ ਬਾਪ, ਜਾਤੀ ਨਸਲ ਦੇ ਸੰਗ ਤੋਂ ਖਾਣ, ਪੀਣ, ਬੈਠਣ ਉੱਠਣ, ਚਲਨ ਫਿਰਨ, ਸੌਣ ਅਤੇ ਰਹਿਣ ਸਹਿਣ ਦਾ ਗਿਆਨ ਸਿੱਖ ਲੈਂਦੇ ਹਨ। ਉਨ੍ਹਾਂ ਦਾ ਮਨ-ਬੁੱਧਿ-ਦਿਮਾਗ ਮਨੁੱਖਾ ਜਾਤੀ ਜਿੰਨਾ ਵਿਕਸਤ ਨਹੀਂ ਇਸ ਲਈ ਉਹ ਭੈਣ ਭਰਾ ਦੇ ਰਿਸ਼ਤੇ ਦਾ ਫਰਕ ਨਹੀਂ ਸਮਝਦੇ ਅਤੇ ਪ੍ਰਮਾਰਥ ਦੇ ਗਿਆਨ ਤੋਂ ਹੀਣ ਹੁੰਦੇ ਹਨ।

ਹੁਣ ਆਪਾਂ ਵਿਚਾਰ ਕਰਦੇ ਹਾਂ ਕਿ ਬੁੱਧ-ਅਕਲ ਅਤੇ ਵਿਗਸਤ ਦਿਮਾਗ ਹੋਣ ਕਰਕੇ, ਸੰਸਾਰ ਦੇ ਗਿਆਨ ਦੇ ਨਾਲ ਨਾਲ ਸਾਨੂੰ ਮਨੁੱਖਾਂ ਨੂੰ ਨਿਰੰਕਾਰ ਦਾ ਗਿਆਨ ਵੀ ਹਾਸਲ ਕਰਨ ਦੀ ਜਰੂਰਤ ਹੈ। ਪ੍ਰਮਾਰਥੀ ਗਿਆਨ ਸਾਨੂੰ ਧਰਮ ਗ੍ਰੰਥਾਂ ਤੋਂ ਗੁਰੂਆਂ, ਪੀਰਾਂ ਅਤੇ ਗਿਆਨਵਾਨ ਗੁਰਮੁਖਾਂ ਤੋਂ ਪ੍ਰਾਪਤ ਹੁੰਦਾ ਹੈ। ਪ੍ਰਮਾਰਥੀ ਗਿਆਨ ਹਾਸਲ ਕਰਨ ਲਈ ਪਹਿਲਾਂ ਧਰਮ ਅਸਥਾਨ ਤੇ ਮਹਾਂਪੁਰਖ ਹੁੰਦੇ ਸਨ ਪਰ ਅੱਜ ਧਰਮ ਵਿਦਿਆਲੇ, ਟਕਸਾਲਾਂ, ਮਿਸ਼ਨਰੀ ਕਾਲਜ, ਯੂਨੀਵਰਸਿਟੀਆਂ, ਗ੍ਰੰਥਾਂ ਦੇ ਟੀਕੇ, ਕੰਪਿਊਟਰ, ਇੰਟ੍ਰਨੈੱਟ ਅਤੇ ਫੇਸ ਬੁੱਕ ਆਦਿਕ ਸਾਧਨ ਹਨ। ਦੇਖੋ ਸੰਸਾਰ ਦੇ ਇਤਿਹਾਸ ਵਿੱਚ ਅਨੇਕਾਂ ਧਰਮ, ਫਿਲੌਸਫਰ, ਧਰਮ ਗ੍ਰੰਥ ਅਤੇ ਹੋਰ ਗਿਆਨ ਦੀਆਂ ਪੁਸਤਕਾਂ ਹਨ। ਉਹ ਸਾਰੇ ਹੀ ਪੜ੍ਹਨ ਵਿਚਾਰਨ ਅਤੇ ਧਾਰਨ ਕਰਨ ਲਈ ਲਿਖੇ ਗਏ ਹਨ। ਪਰ ਧਰਮ ਦੇ ਠੇਕੇਦਾਰ ਪੁਜਾਰੀਆਂ ਨੇ ਉਨ੍ਹਾਂ ਨੂੰ ਪੜ੍ਹਨ, ਸਮਝਣ, ਵਿਚਾਰਨ ਅਤੇ ਧਾਰਨ ਦੀ ਥਾਂ ਉਨ੍ਹਾਂ ਦੇ ਵੱਖ-ਵੱਖ ਵਿੱਧੀਆਂ ਨਾਲ ਪੂਜਾ ਪਾਠ ਕਰਨੇ, ਰੁਮਾਲਿਆਂ ਕਪੜਿਆਂ ਵਿੱਚ ਵਲੇਟ ਕੇ ਰੱਖਣਾਂ ਅਤੇ ਦਾਨ-ਪੁਜਾ ਦੇ ਨਾਂ ਤੇ ਉਨ੍ਹਾਂ ਅੱਗੇ ਮੱਥੇ ਟੇਕਣੇ ਟਿਕਾਉਣੇ ਸ਼ੁਰੂ ਕੀਤੇ ਹੋਏ ਹਨ।

ਆਮ ਲੋਕਾਈ ਨੂੰ ਇਹ ਡਰ ਪਾਇਆ ਹੋਇਆ ਹੈ ਕਿ ਇਨ੍ਹਾਂ ਧਰਮ ਗ੍ਰੰਥਾਂ ਜਾਂ ਪੁਸਤਕਾਂ ਨੂੰ ਕੇਵਲ ਸੰਪ੍ਰਦਾਈ ਸਾਧ-ਸੰਤ, ਮੁਲਾਂ-ਮੁਲਾਣੇ, ਪੰਡਿਤ-ਪੁਜਾਰੀ, ਗੁਣੀ-ਗਿਆਨੀ ਅਤੇ ਗ੍ਰੰਥੀ-ਪ੍ਰਚਾਰਕ ਆਦਿਕ ਧਰਮ ਦੇ ਠੇਕੇਦਾਰ ਹੀ ਪੜ੍ਹ ਸਕਦੇ ਹਨ।

ਇਨ੍ਹਾਂ ਧਰਮ ਅਤੇ ਰਾਜਨੀਤਕ ਲੀਡਰਾਂ ਨੇ ਆਮ ਲੋਕਾਈ ਨੂੰ ਸੰਸਾਰ ਅਤੇ ਨਿਰੰਕਾਰ ਦੇ ਜਥਾਰਥ ਗਿਆਨ ਤੋਂ ਦੂਰ ਜਾਂ ਅਧੂਰਾ ਹੀ ਰੱਖਿਆ, ਜਿਸ ਕਰਕੇ ਇਹ "ਅਗਿਆਨੀ ਰੱਖੀ ਗਈ ਪਰਜਾ" ਨੂੰ ਦੋਹੀਂ ਹੱਥੀ ਲੁੱਟਦੇ ਆ ਰਹੇ ਹਨ। ਗੁਰਮਤਿ ਦੇ ਸਕਾਲਰ ਭਾਈ ਗੁਰਦਾਸ ਜੀ ਵੀ ਲਿਖਦੇ ਹਨ

ਕਿ-ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤਿ ਮੁਖਹੁ ਅਲਾਈ॥ ਪਰਜਾ ਦੇ ਗਿਆਨਹੀਨ ਹੋਣ ਕਰਕੇ ਹੀ ਚਾਲਬਾਜ ਧਰਮ ਅਤੇ ਰਾਜਨੀਤਕ ਆਗੂਆਂ ਨੇ ਬਹੁਤ ਸਾਰੀਆਂ ਪਾਰਟੀਆਂ ਅਤੇ ਮੱਤ ਮਤਾਂਤਰ ਬਣਾ ਲਏ। ਤਾਕਤ ਅਤੇ ਮਾਇਆ ਦੀ ਖਾਤਰ ਅਗਿਆਨੀ ਪਰਜਾ ਨੂੰ ਆਪਸ ਵਿੱਚ ਇੱਕ ਦੂਜੇ ਨਾਲ ਲੜਾ-ਲੜਾ ਕੇ ਇਹ ਲੋਕ ਐਸ਼ਾਂ ਕਰ ਰਹੇ ਹਨ।

ਇਸ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰਨ ਵਾਸਤੇ ਸੱਚ ਦੇ ਮੁਤਲਾਸ਼ੀ ਮਹਾਂ ਪੁਰਖਾਂ, ਸੂਫੀ ਫਕੀਰਾਂ, ਰੱਬੀ ਭਗਤਾਂ ਅਤੇ ਸਿੱਖ ਗੁਰੂਆਂ ਨੇ ਲੁਕਾਈ ਨੂੰ ਰੱਬੀ ਗਿਆਨ ਵੰਡ ਕੇ ਸੁਚੇਤ ਕੀਤਾ। ਬਾਬੇ ਨਾਨਕ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਕਿ-ਰਾਜੇ ਸ਼ੀਹ ਮੁਕਦਮ ਕੁਤੇ॥ ਜਾਇ ਜਗਾਇਨ ਬੈਠੇ ਸੁਤੇ॥ ਚਾਕਰ ਨਹਦਾ ਪਾਇਨ ਘਾਉ॥ ਰਤੁ ਪਿਤੁ ਕੁਤਿਹੁ ਚਟਿ ਜਾਹੁ॥(੧੨੮੮) ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨ੍ਹਾਵੈ ਜੀਆਂ ਘਾਇ॥ ਜੋਗੀ ਜੁਗਤਿ ਨਾ ਜਾਣੈ ਅੰਧੁ॥ ਤੀਨੇ ਉਜਾੜੇ ਕਾ ਬੰਧੁ॥(੬੬੨) ਬਾਬੇ ਨਾਨਕ ਦੇ ਪੰਜਵੇਂ ਜਾਂਨਸ਼ੀਨ ਗੁਰੂ ਅਰਜਨ ਸਾਹਿਬ ਨੇ ਰੱਬੀ ਭਗਤਾਂ ਅਤੇ ਸਿੱਖ ਗੁਰੂ ਸਹਿਬਾਨਾਂ ਦੀ ਬਾਣੀ ਨੂੰ ਇੱਕ ਜਿਲਦ ਵਿੱਚ ਸੰਗ੍ਰਹਿ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਤਿਕਾਰਯੋਗ ਪਿਤਾ ਗੁਰੂ ਤੇਗ ਬਹਾਦਰ ਦੀ ਬਾਣੀ ਨੂੰ ਇਸ ਗ੍ਰੰਥ ਵਿੱਚ ਚੜ੍ਹਾ, ਸੰਪੂਰਨ ਕਰਕੇ ਇਸ ਗਿਆਨ ਗੁਰੂ ਨੂੰ ਸਮਰਪਤ ਹੋ, ਮੱਥਾ ਟੇਕਦੇ ਹੋਏ, ਸਭ ਸਿੱਖਾਂ ਨੂੰ ਹੁਕਮ ਕੀਤਾ ਕਿ-ਸਭ ਸਿੱਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥ ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭ ਕਉ ਮਿਲਬੋ ਚਹੈ ਖੋਜਿ ਸ਼ਬਦ ਮੈ ਲੇਹ॥ ਇਸ ਗ੍ਰੰਥ ਨੂੰ "ਗੁਰੂ ਗ੍ਰੰਥ" ਦਾ ਲਕਬ ਦੇ, ਇਸ ਨੂੰ ਪੜ੍ਹਨ, ਵਿਚਾਰਨ (ਖੋਜਕਰਨ) ਅਤੇ ਇਸ ਦੇ ਉਪਦੇਸ਼ਾਂ ਨੂੰ ਜਿੰਦਗੀ ਵਿੱਚ ਧਾਰਨ ਦਾ ਉਪਦੇਸ਼ ਦਿੱਤਾ।

"ਸੱਚ ਕਹਾਂ ਤੇ ਭਾਬੜ ਮੱਚਦਾ ਏ" ਦੇ ਕਥਿਨ ਅਨੁਸਾਰ ਐਸਾ ਨਿਰੋਲ ਸੱਚ ਸੁਣ ਕੇ ਜਦ ਜਨਤਾ ਜਾਗੀ, ਹੰਕਾਰੀ, ਵਿਕਾਰੀ ਅਤੇ ਦੁਰਾਚਾਰੀ ਧਰਮ ਤੇ ਰਾਜਨੀਤਕ ਲੋਟੂ ਆਗੂਆਂ ਤੋਂ ਬਾਗੀ ਹੋ, ਗੁਰੂਆਂ ਦੀ ਸ਼ਰਨ ਆਉਣ ਲੱਗੀ ਤਾਂ ਚੋਰ ਤੇ ਕੁੱਤੀ (ਧਰਮੀ ਤੇ ਰਾਜਨੀਤਕ ਲੋਕ) ਰਲ ਕੇ ਰੱਬੀ ਭੱਗਤਾਂ ਅਤੇ ਸਿੱਖ ਗੁਰੂਆਂ ਦੇ ਵਿਰੁੱਧ ਹੋ ਗਏ। ਭਗਤਾਂ ਅਤੇ ਗੁਰੂਆਂ ਨੂੰ ਜੇਲ੍ਹਾਂ ਵਿੱਚ ਪਾ, ਸਖਤ ਤੋਂ ਸਖਤ ਸਜਾਵਾਂ ਵੀ ਦਿੱਤੀਆਂ ਗਈਆਂ ਜੋ ਉਨ੍ਹਾਂ ਨੇ ਖਿੜੇ ਮੱਥੇ ਪ੍ਰਵਾਨ ਕੀਤੀਆਂ ਅਤੇ ਜਾਗੀ ਲੁਕਾਈ ਨੂੰ ਸੰਗੱਠਿਤ ਕਰਕੇ ਭੂਤਰੇ ਹੋਏ ਪੁਜਾਰੀਆਂ ਤੇ ਰਾਜਿਆਂ ਦੇ ਮੂੰਹ ਵੀ ਭੰਨੇ। ਇਹ ਸਾਰਾ ਵਾਕਿਆ ਇਤਿਹਾਸਕ ਗ੍ਰੰਥਾਂ ਵਿੱਚ ਲਿਖਿਆ ਪਿਆ ਹੈ। ਭਾਵੇਂ ਜੰਗਾਂ ਯੁੱਧਾਂ ਕਰਕੇ ਇਹ ਇਤਿਹਾਸਕ ਸਮਗਰੀ ਮੁਕੰਮਲ ਤੌਰ ਤੇ ਸਾਂਭੀ ਨਹੀ ਗਈ ਤੇ ਇਸ ਵਿੱਚ ਚਾਲਬਾਜ ਪੁਜਾਰੀ ਅਤੇ ਰਾਜਿਆਂ ਨੇ ਰਲਾ ਕਰ ਦਿੱਤਾ ਪਰ ਫਿਰ ਵੀ ਵੱਖ-ਵੱਖ ਗ੍ਰੰਥਾਂ, ਪੁਸਤਕਾਂ, ਚਿੱਠੀਆਂ, ਖਤਾਂ ਅਤੇ ਸਰਕਾਰੀ ਰਿਕਾਰਡਾਂ ਵਿੱਚ ਭਰੀ ਪਈ ਹੈ। ਜਿਸ ਨੂੰ ਗੁਰੂ ਗ੍ਰੰਥ ਸਾਹਿਬ ਦੀ ਸਿਧਾਂਤਕ ਕਸਵੱਟੀ ਤੇ ਸੋਧ ਕੇ ਪ੍ਰਕਾਸ਼ਤ ਕੀਤਾ ਜਾ ਸਕਦਾ ਹੈ। ਇਸ ਸਬੰਧ ਵਿੱਚ ਕੁਝ ਸੂਝਵਾਨ ਇਤਿਹਾਸ ਦੇ ਖੋਜੀ ਲੇਖਕ ਅਤੇ ਮਿਸ਼ਨਰੀ ਪ੍ਰਚਾਰਕ ਲੱਗੇ ਵੀ ਹੋਏ ਹਨ।

ਗੁਰਮਤਿ ਸਿਧਾਂਤਾਂ ਮੂਹਰੇ ਹਾਰੇ ਹੋਏ ਪੁਜਾਰੀਆਂ ਅਤੇ ਰਾਜਿਆਂ ਨੇ ਅਜੋਕੇ ਡੇਰੇਦਾਰ ਸਾਧਾਂ ਸੰਤਾਂ ਦਾ ਰੂਪ ਧਾਰਨ ਕਰਕੇ ਟਕਸਾਲਾਂ, ਸੰਪ੍ਰਦਾਵਾਂ ਅਤੇ ਡੇਰੇ ਪੈਦਾ ਕਰ ਵੱਖ-ਵੱਖ ਕਰਮਕਾਂਡ ਅਤੇ ਮਰਯਾਦਾ ਚਲਾ ਦਿੱਤੀਆਂ। ਸਿੱਖਾਂ ਨੂੰ-ਬਾਬਾਣੀਆਂ ਕਹਾਣੀਆਂ..(੯੫੧) ਪੜ੍ਹਨ ਵਿਚਾਰਨ ਅਤੇ ਧਾਰਨ ਤੋਂ ਦੂਰ ਕਰ ਦਿੱਤਾ ਕਿ ਗੁਰਬਾਣੀ ਸਿਰਫ ਟਕਸਾਲੀ ਸੰਪ੍ਰਦਾਈ ਪਾਠੀ ਹੀ ਪੜ੍ਹ ਸਕਦੇ ਹਨ, ਤੁਸੀ ਤਾਂ ਵੱਧ ਤੋਂ ਵੱਧ ਗਿਣਤੀ ਦੇ ਪੂਜਾ ਪਾਠ ਕਰਕੇ ਫਲ ਅਤੇ ਮੁਕਤੀ ਹੀ ਪ੍ਰਾਪਤ ਕਰ ਸਕਦੇ ਹੋ। ਜਿਸ ਦਾ ਨਤੀਜਾ ਅੱਜ ਬਹੁਤੇ ਸਿੱਖ ਅਗਿਆਨੀ ਹੋਣ ਕਰਕੇ, ਇੱਕ ਗ੍ਰੰਥ, ਪੰਥ, ਨਿਸ਼ਾਨ, ਵਿਧਾਨ ਅਤੇ ਨਾਨਕਸ਼ਾਹੀ ਕੈਲੰਡਰ ਤੋਂ ਮਨੁਕਰ ਹੋ, ਡੇਰੇਦਾਰ ਸੰਪ੍ਰਦਾਈ ਟਕਸਾਲੀਆਂ ਦੇ ਮੱਗਰ ਲੱਗ, ਅੰਧ ਵਿਸ਼ਵਾਸਾਂ ਨੂੰ ਧਾਰਨ ਕਰਕੇ, ਪੂਜਾ ਪਾਠ, ਦਾਨ ਭੇਟਾਵਾਂ, ਅਖੋਤੀ ਨਰਕ-ਸਵਰਗ ਵੱਖ-ਵੱਖ ਸੱਚਖੰਡਾਂ, ਸੁੱਚਾਂ-ਭਿੱਟਾਂ, ਜਾਤਾਂ-ਪਾਤਾਂ, ਬਰਾਦਰੀਆਂ ਅਤੇ ਥੋਥੇ ਕਰਮਕਾਂਡਾਂ ਦੀ ਘੁੰਮਣਘੇਰੀ ਵਿੱਚ ਹੀ ਫਸੇ ਹੋਏ ਹਨ। ਜੋਤਸ਼ੀ ਪੁਜਾਰੀ ਬ੍ਰਾਹਮਣਾਂ ਦੀ ਭਾਰਤ ਸਰਕਾਰ ਸਿੱਖਾਂ ਨੂੰ ਕੇਸ਼ਾਧਾਰੀ ਹਿੰਦੂ ਜਾਂ ਸਹਿਜਧਾਰੀ ਸਿੱਖ ਪ੍ਰਚਾਰੀ ਜਾ ਰਹੀ ਹੈ, ਇੱਥੋਂ ਤੱਕ ਕਿ ਵਿਧਾਨ ਦੀ ਧਾਰਾ ੨੫ ਬੀ ਵਿੱਚ ਵੀ ਸਿੱਖਾਂ ਨੂੰ ਕੇਸਾਧਾਰੀ ਹਿੰਦੂ ਲਿਖਿਆ ਹੋਇਆ ਹੈ।

ਦਾਸ ਦਾ ਇਹ ਲੇਖ ਲਿਖਣ ਤੋਂ ਭਾਵ ਹੈ ਕਿ ਸਾਨੂੰ ਆਪਣੇ ਆਪ ਵੀ ਗੁਰਮਤਿ ਗਿਆਨ (ਗੁਰੂ ਗ੍ਰੰਥ ਸਾਹਿਬ), ਇਤਿਹਾਸ ਅਤੇ ਕੰਪੈਰੇਟਿਵ ਸਟੱਡੀ ਲਈ ਹੋਰ ਗ੍ਰੰਥ ਵੀ ਪੜ੍ਹਨੇ ਚਾਹੀਦੇ ਹਨ। ਤਾਂ ਹੀ ਅਸੀ ਪੁਜਾਰੀ, ਰਾਜੇ ਅਤੇ ਅਖੋਤੀ ਸੰਪ੍ਰਦਾਈ ਡੇਰੇਦਾਰ ਸਾਧਾਂ-ਸੰਤਾਂ ਦੇ ਅੰਧਵਿਸ਼ਵਾਸ਼, ਭਰਮਜਾਲ, ਥੋਥੇ ਕਰਮਕਾਂਡ, ਨਰਕ-ਸਵਰਗ, ਲੋਕ-ਪ੍ਰਲੋਕ, ਉਚ-ਨੀਚ,

ਕਰਾਮਾਤਾਂ, ਕਲਯੁਗ ਆਦਿਕ ਦੇ ਦਿੱਤੇ ਡਰਾਵਿਆਂ ਦੀਆਂ ਲੁੱਟਾਂ ਤੋਂ ਬਚ ਸਕਦੇ ਹਾਂ।

ਹੋਰ ਦੇਖੋ ਗੁਰੂ ਦੇ ਫੁਰਮਾਨ ਕਿ ਗਿਆਨਹੀਨ ਲੋਕ ਮੁਰਦੇ ਹਨ-ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥(੮੮) ਇਹ ਗਿਆਨ ਰੂਪੀ ਸੁਰਮਾਂ ਗੁਰੂ ਤੋਂ ਹੀ ਮਿਲਦਾ ਹੈ ਜਿਸ ਨਾਲ ਅਗਿਆਨਤਾ ਦਾ ਅੰਧੇਰਾ ਬਿਨਸ ਜਾਂਦਾ ਹੈ-ਗਿਆਨ ਅੰਜਨੁ ਗੁਰਿ ਦੀਆ, ਅਗਿਆਨ ਅੰਧੇਰ ਬਿਨਾਸੁ॥ (੨੯੩) ਅਗਿਆਨਤਾ ਵਿੱਚ ਕਦੇ ਸੁਖ ਪ੍ਰਾਪਤ ਨਹੀ ਹੋ ਸਕਦਾ, ਰਾਜਾ ਤੇ ਰੰਕ ਦੋਨੋਂ ਹੀ ਦੁਖੀ ਹੁੰਦੇ ਹਨ-ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ॥(੩੨੫) ਅਗਿਆਨਤਾ ਦੇ ਅੰਧੇਰੇ ਵਿੱਚ ਜੀਵਨ ਤੇ ਪ੍ਰਮਾਰਥ ਦੀ ਕੋਈ ਸਮਝ ਨਹੀ ਪੈਂਦੀ ਸਗੋਂ ਬਾਰ-ਬਾਰ ਭਟਣਾ ਹੀ ਲੱਗੀ ਰਹਿੰਦੀ ਹੈ-ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥ (੬੧੦) ਕੋਈ ਪਖੰਡੀ ਆਪਣੇ ਕੂੜ ਮਤ ਦਾ ਜਾਲ ਫੈਲਾ ਕੇ ਗਿਆਨੀਆਂ ਨੂੰ ਨਹੀਂ ਫਸਾ ਸਕਦਾ ਅਤੇ ਉਹ ਕਿਸੇ ਦੇ ਧੋਖੇ ਵਿੱਚ ਗੁੰਮਰਾਹ ਨਹੀਂ ਹੁੰਦੇ-ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ॥ਓਇ ਭੁਲਾਏ ਕਿਸੈ ਦੇ ਨ ਭੁਲਨੀ ਸਚੁ ਜਾਣਨਿ ਸੋਈ॥ (੪੨੫) ਗਿਆਨੀ ਚਤੁਰਾਈ ਅਤੇ ਬਿਬੇਕ (ਗਿਆਨ) ਨਾਲ ਕੰਮ ਕਰਦਾ ਹੈ ਅਤੇ ਅਗਿਆਨੀ ਅੰਧਾ ਧੁੰਦ ਬਿਨਾ ਸੋਚੇ ਵਿਚਾਰੇ ਕਰਮਕਾਂਡ ਕਰੀ ਜਾਂਦਾ ਹੈ-ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਈ॥ (੫੫੬)

ਸੋ ਦਾਸ ਦੇ ਅਗਲੇ ਲੇਖ ਗਿਆਨ-ਵਿਗਿਆਨ, ਫਿਲੌਸਫੀ ਅਤੇ ਇਤਿਹਾਸ ਨਾਲ ਸਬੰਧ ਰੱਖਦੇ ਹਨ ਜਿਨ੍ਹਾਂ ਵਿੱਚ ਬਹੁਤਾ ਕਰਕੇ ਪਾਖੰਡੀ ਡੇਰੇਦਾਰ ਸੰਪ੍ਰਦਾਈਆਂ, ਧੋਖੇਬਾਜ ਪੁਜਾਰੀਆਂ, ਚਾਲਬਾਜ ਰਾਜਨੀਤਕ ਲੀਡਰਾਂ, ਕਰਾਮਾਤੀ ਸਾਧਾਂ, ਜੋਤਸ਼ੀਆਂ, ਇਤਿਹਾਸ ਵਿਗਾੜੂ ਲੇਖਕਾਂ ਅਤੇ ਗੁਰਮਤਿ ਵਿਰੋਧੀ ਗ੍ਰੰਥਾਂ ਤੋਂ ਬਚਣ ਲਈ ਗੁਰ-ਉਪਦੇਸ਼ ਵਿਚਾਰਨ ਦਾ ਯਤਨ ਕੀਤਾ ਹੈ।

ਨੋਟ-ਜੇ ਅਸੀਂ ਗੁਰਸਿੱਖ ਹਾਂ ਤਾਂ ਕੁਝ ਸਿੱਖੀਏ, ਸਿੱਖ ਦਾ ਤਾਂ ਅਰਥ ਹੀ ਸਿਖਿਆਰਥੀ ਹੈ। ਆਪਣੇ ਆਪ ਨੂੰ ਸਮਝਾਉਣ ਤੇ ਹੋਰਨਾਂ ਨੂੰ ਦਰਸਾਉਣ ਲਈ ਪੜ੍ਹਨ ਵਿਚਾਰਨ ਅਤੇ ਧਾਰਨ ਵੱਲ ਥੋੜਾ-ਬਹੁਤਾ ਤਾਂ ਧਿਆਨ ਦੇਣਾ ਹੀ ਚਾਹੀਦਾ ਹੈ-ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥(੩੪੦)

----- 0 -----

# ਯੋਗੀ ਦੇ ਨੁਸਖੇ

ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ

## ਸਿਹਤ ਬਣਾਓ

**ਜੌਂ:-** ਜੌਂ ਪਾਣੀ ਵਿੱਚ 12 ਘੰਟੇ ਡੋਬ ਕੇ ਫਿਰ ਮੰਜੀ ਤੇ ਕਪੜਾ ਬਿਛਾ ਕੇ ਖਲੇਰ ਕੇ ਸੁਕਾਉ। ਕੁੱਝ ਸੁੱਕ ਜਾਣ ਤੇ ਕੁੱਟ ਕੇ ਇਨ੍ਹਾਂ ਦਾ ਛਿੱਲੜ ਲਾਹ ਦਿਉ। ਬਿਨਾਂ ਛਿੱਲੜ ਤੋਂ ਵੀ ਜੌਂ ਮਿਲਦੇ ਹਨ। ਇਸ ਨੂੰ ਛਿੱਲੜ ਤੋਂ ਬਗੈਰ, ਇਕ ਕੱਪ ਦੁੱਧ ਵਿੱਚ ਖੀਰ ਬਣਾ ਕੇ ਰੋਜ਼ਾਨਾ ਸਵੇਰੇ (ਤੜਕੇ) ਖਾਉ। ਕੁੱਝ ਹਫਤੇ ਬਾਅਦ ਪਤਲੇ ਲੋਕ ਮੋਟੇ ਹੋ ਜਾਂਦੇ ਹਨ।

**ਕੇਲਾ:-** ਦੋ ਕੇਲੇ ਖਾਕੇ ਉੱਤੋਂ ਇੱਕ ਪਾਈਆ ਗਰਮ ਦੁੱਧ ਤਿੰਨ ਮਹੀਨੇ ਪੀਣ ਨਾਲ ਮੋਟੇ ਹੋ ਜਾਉਗੇ।

**ਅਨਾਰ:-** ਅਨਾਰ ਖ਼ੂਨ ਵਧਾਉਂਦਾ ਹੈ, ਇਸ ਨਾਲ ਖ਼ੂਨ ਵਧ਼ਦਾ ਹੈ। ਸਰੀਰ ਮੋਟਾ ਹੁੰਦਾ ਹੈ।

**ਨਾਰੀਅਲ:-** ਨਾਰੀਅਲ ਸਰੀਰ ਨੂੰ ਮੋਟਾ ਕਰਦਾ ਹੈ। ਰੋਜ਼ਾਨਾ ਦੋ ਵਾਰ 50 ਗ੍ਰਾਮ ਖਾਉ।

**ਛੁਹਾਰਾ:-** ਛੁਹਾਰਾ ਖ਼ੂਨ ਬਣਾਉਂਦਾ ਹੈ, ਸ਼ਕਤੀ ਦਿੰਦਾ ਹੈ, ਸਰੀਰ ਨੂੰ ਮੋਟਾ ਕਰਦਾ ਹੈ। ਦੁੱਧ ਵਿੱਚ ਛੁਹਾਰਾ ਉਬਾਲ ਕੇ ਖਾਉ। ਸਰਦੀਆਂ ਦੇ ਮੌਸਮ ਵਿੱਚ ਫਾਇਦਾ ਕਰਦਾ ਹੈ।

**ਮਟਰ:-** ਮਟਰ ਖਾਣ ਨਾਲ ਖ਼ੂਨ ਅਤੇ ਮਾਂਸ ਵਧਦਾ ਹੈ ਅਤੇ ਸਰੀਰ ਮੋਟਾ ਹੁੰਦਾ ਹੈ।

**ਮੂੰਗਫਲੀ:-** ਘੱਟ ਮਾਤਰਾ ਵਿੱਚ ਰੋਜ਼ਾਨਾ ਮੂੰਗਫਲੀ ਖਾਣ ਨਾਲ ਮੋਟਾਪਾ ਵਧਦਾ ਹੈ।

**ਉੜਦ:-** ਛਿਲੜ ਸਮੇਤ ਉੜਦ ਦੀ ਦਾਲ ਖਾਣ ਨਾਲ ਮਾਂਸ ਵਧਦਾ ਹੈ।

**ਘਿਉ:-** ਘਿਉ ਅਤੇ ਖੰਡ ਰਲਾਕੇ ਖਾਣ ਨਾਲ ਸਿਹਤ ਬਣਦੀ ਹੈ।

**ਗਾਜਰ:-** ਗਾਜਰ ਦਾ ਰਸ ਪੀਂਦੇ ਰਹਿਣ ਨਾਲ ਸਿਹਤ ਬਣਦੀ ਹੈ।

**ਮਾਲਿਸ਼:-** ਰੋਜ਼ਾਨਾ ਮਾਲਿਸ਼ ਕਰਨ ਨਾਲ ਕਮਜ਼ੋਰ ਹਿੱਸੇ ਦਾ ਵਜ਼ਨ ਵਧ

*99140-00365, 93570-00019*
*ਵਧੇਰੇ ਜਾਣਕਾਰੀ ਲਈ-ਸੰਪਰਕ ਕਰੋ:*

# ਬੰਦੂਕਾਂ ਸੁੱਟੋ, ਕਿਤਾਬਾਂ ਚੁੱਕੋ, ਭਗਤ ਸਿੰਘ ਪੜ੍ਹਦਾ ਵੀ ਸੀ

*ਅਮਰੀਕ ਸਿੰਘ ਸ਼ੇਰ ਖਾਂ*

ਕਾਫੀ ਸਮਾਂ ਹੋ ਗਿਐ ਨਿੱਠ ਕੇ ਪੰਜਾਬੀ ਗੀਤ-ਸੰਗੀਤ ਸੁਣਿਆ। ਉਹ ਗੱਲ ਵੱਖਰੀ ਏ ਕਿ ਬੱਸਾਂ ਚ ਸਫਰ ਕਰਦਿਆਂ ਜਾਂ ਕਿਸੇ ਦੇ ਵਿਆਹ-ਸ਼ਾਦੀ ਸਮਾਗਮ ਤੇ ਧਿੰਗੋਜ਼ੋਰੀ ਇਹ ਸੰਗੀਤਕ ਸ਼ੋਰ-ਸ਼ਰਾਬਾ ਕੰਨਾਂ ਦੇ ਪੜਦੇ ਪਾੜਦਾ ਦਿਮਾਗ ਚ ਘੁਸਣ ਲਈ ਜਦੋਜਹਿਦ ਕਰਦਾ ਰਹਿੰਦਾ ਹੈ ਪਰ ਅਣਚਾਹਿਆ ਬਾਹਰੀ ਸ਼ੋਰ-ਸ਼ਰਾਬਾ ਕਦੇ ਵੀ ਸੂਖਮ ਚੇਤਨਾ ਦਾ ਹਿੱਸਾ ਨਹੀਂ ਬਣ ਸਕਦਾ।

ਸੰਗੀਤ ਤਾਂ ਹੁੰਦਾ ਈ ਉਹ ਹੈ ਜੋ ਤੁਹਾਡੀ ਰੂਹ ਨੂੰ ਸਰ-ਸ਼ਾਰ ਕਰਦਾ ਹੋਇਆ ਤੁਹਾਡੀ ਚੇਤਨਾ ਦਾ ਹਿੱਸਾ ਬਣ ਜਾਵੇ। ਇੱਕ ਐਸਾ ਸਕੂਨ ਬਖਸ਼ ਜਾਵੇ ਕਿ ਪਤਾ ਈ ਨਾ ਲੱਗੇ ਕਿ ਕਦ ਅੰਦਰਲਾ ਬੈਰਾਗ ਆਪ-ਮੁਹਾਰੇ ਅੱਖਾਂ ਦੀਆਂ ਪਲਕਾਂ ਸਿੱਲ੍ਹੀਆਂ ਕਰਦਾ ਹੋਇਆ ਤੁਹਾਡੇ ਅੰਤਰ ਮਨ ਦੀ ਮੈਲ ਨੂੰ ਧੋਂਦਾ ਤੁਹਾਨੂੰ ਉੱਜਲ ਦੀਦਾਰੀ ਮਨੁੱਖ ਵਜੋਂ ਪ੍ਰਵਰਤਿਤ ਕਰ ਗਿਆ ਹੈ।

ਬੀਰ ਰਸੀ ਵਾਰਾਂ ਦੇ ਸ਼ਾਹਕਾਰ ਤੇ ਪ੍ਰਸਿੱਧ ਚਿੰਤਕ ਗਿਆਨੀ ਸੋਹਣ ਸਿੰਘ ਜੀ ਸੀਤਲ ਅਕਸਰ ਕਿਹਾ ਕਰਦੇ ਸਨ ਕਿ ਅਸਲ ਸੰਗੀਤ ਮਨੁੱਖ ਨੂੰ ਧੁਰ ਅੰਦਰੋਂ ਹਲੂਣਨ ਦੀ ਤਾਕਤ ਰੱਖਦਾ ਹੈ। ਜੇਕਰ ਕਿਸੇ ਸੂਰਮੇ ਦੀ ਗਾਥਾ ਸੰਗੀਤਕ ਤਰਬਾਂ ਰਾਹੀਂ ਛੋਹੀ ਜਾਵੇ ਤੇ ਸੁਣਨ ਵਾਲਿਆਂ ਦੇ ਡੌਲੇ ਆਪ-ਮੁਹਾਰੇ ਫੜਕ ਉੱਠਣ ਤਾਂ ਸਮਝੋ ਸੰਗੀਤਕ ਪ੍ਰਯੋਜਨ ਪੂਰਾ ਹੋ ਗਿਆ।

ਜੇ ਅਜੋਕੀ ਗਾਇਕੀ ਵੱਲ ਨਿਗਾਹ ਮਾਰੀ ਜਾਵੇ ਤਾਂ ਕਈ ਵਾਰ ਇਉਂ ਲੱਗਦੈ ਕਿ ਅਜੋਕੀ ਗਾਇਕੀ ਲਗਭਗ ਪਿਛਲੇ ਡੇਢ ਕੁ ਦਹਾਕੇ ਤੋਂ ਜਿਵੇਂ ਅਣਕਿਆਸਿਆ ਸੰਤਾਪ ਹੰਢਾ ਰਹੀ ਹੈ। ਕਈ ਵਾਰ ਤਾਂ ਇਉਂ ਵੀ ਲੱਗਦੈ ਕਿ ਏਸ ਗਾਇਕੀ ਦਾ 'ਸ਼ੁਭ ਪ੍ਰਯੋਜਨ' ਕੋਈ ਰਿਹਾ ਈ ਨਹੀਂ। ਇਹ ਤਾਂ ਬੱਸ ਸੁੱਤਿਆਂ ਦੀ ਧੁਰ ਅੰਦਰ ਪਈ ਕਾਮੀ-ਬਿਰਤੀ ਨੂੰ ਹੁਲਾਰਾ ਦੇਣ ਤੋਂ ਸਿਵਾਇ ਕੋਈ ਹੋਰ ਚੰਗੇਰਾ ਉਦੇਸ਼ ਮਿਥਣ ਦੇ ਕਾਬਲ ਈ ਨਹੀਂ ਰਹਿ ਗਈ।

ਬਹੁਤੇ ਗਾਇਕਾਂ ਦੁਆਰਾ ਗਾਏ ਪਚਾਨਵੇਂ ਫੀਸਦੀ ਤੋਂ ਵੀ ਵੱਧ ਗੀਤਾਂ ਦਾ ਜੇ ਨਿਰਪੱਖ ਹੋ ਕੇ ਮੁਤਾਲਿਆ ਕੀਤਾ ਜਾਵੇ ਤਾਂ ਇਹ ਸਾਰੇ ਦੇ ਸਾਰੇ ਗੀਤ ਮਨੁੱਖੀ ਮਨ ਵਿਚਲੇ ਪੰਜਾਂ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਨੂੰ ਜਿਵੇਂ ਵਡਿਆਉਣ ਦਾ ਠੇਕਾ ਲਈ ਬੈਠੇ ਹਨ ਤੇ ਏਸੇ ਲਈ ਹੀ ਸਾਡੀ ਅਜੋਕੀ ਨੌਜਵਾਨ ਪੀੜ੍ਹੀ ਇਹਨਾਂ ਵਿਕਾਰੀ ਬਿਰਤੀਆਂ ਵੱਸ ਹੋ ਆਪਣੀ ਜਵਾਨੀ ਖੇਹ-ਖਾਤੇ ਪਾਉਣ 'ਤੇ ਉਮਦਾ ਹੋਈ ਬੈਠੀ ਹੈ। ਅਜੋਕੇ ਗੀਤ ਨੌਜਵਾਨ ਨੂੰ ਕਾਮੀ, ਗੁਸੈਲ, ਲੋਭੀ, ਔਰਤ-ਜ਼ਾਤ ਦੇ ਝੂਠੇ ਮੋਹ-ਜਾਲ ਚ ਖਚਤ ਹੋਣ ਤੇ ਹੰਕਾਰ ਦਾ ਵੱਧ ਤੋਂ ਵੱਧ ਪ੍ਰਦਰਸ਼ਨ ਕਰਨ ਤੋਂ ਇਲਾਵਾ ਕੋਈ ਹੋਰ ਚੰਗਾ ਗੁਣ ਸਿਖਾਉਣ ਦੇ ਕਾਬਲ ਨਹੀਂ ਰਹੇ। ਸੰਖੇਪ ਚ ਜੇ ਇਹ ਕਹਿ ਲਿਆ ਜਾਵੇ ਕਿ ਤਮੋ-ਗੁਣੀ ਬਿਰਤੀਆਂ ਹੀ ਅਜੋਕੀ ਗਾਇਕੀ ਦਾ ਮੁੱਖ ਧੁਰਾ ਹਨ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ।

ਇਹਨਾਂ ਸਤਰਾਂ ਦੇ ਲਿਖਾਰੀ ਨੇ ਕਾਲਜ ਪੜ੍ਹਦੇ ਵਕਤ ਖੁਦ ਕਈ ਦਰਜ਼ਨਾਂ ਗੀਤ ਰਚੇ ਪਰ ਜਦ ਸਾਹਿਤ-ਸ਼ਾਸਤਰ ਨੂੰ ਗੰਭੀਰਤਾ ਨਾਲ ਪੜ੍ਹਨ ਦਾ ਮੌਕਾ ਮਿਲਿਆ ਤਾਂ ਸਮਝ ਪੈ ਗਈ ਕਿ ਸਾਹਿਤ ਦਾ ਪ੍ਰਯੋਜਨ ਤਾਂ ਕੁਝ ਹੋਰ ਹੈ। ਸਾਹਿਤ ਤਾਂ ਕੰਨ ਰਸ ਤੋਂ ਅੱਗੇ ਚੇਤਨਾ ਤੇ ਫਿਰ ਚੇਤਨਾ ਤੋਂ ਵੀ ਅੱਗੇ ਅਚੇਤ ਮਨ ਦੀ ਥਾਹ ਪਾਉਣ ਵਾਲੀ ਅਤਿ ਸੂਖਤਮ ਤੇ ਮਹੀਨ ਕਲਾ ਹੈ। ਇਸਨੂੰ ਸਸਤੇ ਭਾਅ ਲੁਟਾਉਣਾ ਤੇ ਕੱਚ-ਘਰੜ ਤਰੀਕਿਆਂ ਨਾਲ ਇਸਦਾ ਦੁਰ-ਉਪਯੋਗ ਕਰਨਾ ਨਾ-ਮੁਆਫੀ ਯੋਗ ਕਰਮ ਏ।

ਖੈਰ, ਜੇ ਸਾਰੇ ਗੀਤਕਾਰਾਂ ਨੂੰ ਹੀ ਏਸ ਸ਼੍ਰੇਣੀ ਚ ਰੱਖ ਲਿਆ ਜਾਵੇ ਤਾਂ ਸ਼ਾਇਦ ਇਹ ਵੀ ਉਹਨਾਂ ਪ੍ਰਤੀ ਬੇਇਨਸਾਫੀ ਹੋਵੇਗੀ। ਸਾਡੇ ਅਨੇਕਾਂ ਲੋਕ-ਗੀਤ ਅੱਜ ਵੀ ਸਾਡੇ ਸਮਕਾਲੀ ਸਮਾਜ ਦਾ ਸ਼ੀਸ਼ਾ ਵਿਖਾਉਂਦੇ ਨੇ ਤੇ ਅਨੇਕਾਂ ਗੀਤਕਾਰਾਂ ਤੇ ਗਾਇਕਾਂ ਨੇ ਸ਼ਰਮ, ਨਜ਼ਾਕਤ ਤੇ ਅਣਖ ਦਾ ਪੱਲਾ ਫੜਦਿਆਂ ਰੂਹ ਨੂੰ ਤਸਕੀਨ ਦੇਣ ਵਾਲੇ ਅਨੇਕਾਂ ਗੀਤ ਰਚੇ ਤੇ ਗਾਏ ਨੇ।

ਸਵਰਗੀ ਲਾਲ ਚੰਦ ਯਮਲਾ ਜੱਟ ਦੇ ਗਾਏ ਅਨੇਕਾਂ ਗੀਤ ਅੱਜ ਵੀ ਕੰਨਾਂ ਚ ਰਸ ਘੋਲ ਜਾਂਦੇ ਹਨ ਭਾਵੇਂ ਕਿ ਉਹਨਾਂ

ਦੇ ਵੀ ਸਾਰੇ ਗੀਤਾਂ ਨੂੰ ਕਲੀਨ ਚਿੱਟ ਨਹੀਂ ਦਿਤੀ ਜਾ ਸਕਦੀ। ਇਸਤਰੀ ਗਾਇਕਾਂ ਵਿੱਚੋਂ ਪੁਰਾਣੇ ਸਮਿਆਂ ਚ ਸੁਰਿੰਦਰ ਕੌਰ ਤੇ ਪ੍ਰਕਾਸ਼ ਕੌਰ ਦੋਨੋਂ ਭੈਣਾਂ ਵੱਲੋਂ ਜਿਸ ਸ਼ਾਨ ਨਾਲ ਸਟੇਜੀ ਮਰਿਆਦਾ ਨੂੰ ਕਾਇਮ ਰੱਖਦਿਆਂ ਗੀਤ-ਸੰਗੀਤ ਨੂੰ ਅਗਲੇਰੀ ਪੀੜ੍ਹੀ ਤੱਕ ਤੋਰਿਆ, ਉਹ ਮਿਸਾਲ ਤੇ ਪਹਿਲ-ਕਦਮੀ ਆਪਣੀ ਮਿਸਾਲ ਆਪ ਹੈ। ਏਸੇ ਈ ਦੌਰ ਚ ਨਰਿੰਦਰ ਬੀਬਾ ਵੱਲੋਂ ਨੰਦ ਲਾਲ ਨੂਰਪੁਰੀ ਤੇ ਚਰਨ ਸਿੰਘ ਸਫਰੀ ਦੀ ਕਲਮ ਤੋਂ ਲਿਖੇ ਗੀਤਾਂ ਦੀ ਕੀਤੀ ਪੇਸ਼ਕਾਰੀ ਦਾ ਵੀ ਕੋਈ ਸਾਨੀ ਨਹੀਂ।

ਉਪਰੋਕਤ ਗਾਇਕਾਂ ਤੋਂ ਇਲਾਵਾ ਹੋਰ ਵੀ ਅਨੇਕਾਂ ਗਾਇਕਾਂ ਨੇ ਆਪੋ-ਆਪਣੇ ਵਿੱਤ ਮੁਤਾਬਕ ਹਾਜ਼ਰੀ ਲਗਾਈ ਪਰ ਪਿਛਲੇ ਡੇਢ ਕੁ ਦਹਾਕੇ ਤੋਂ ਜਿਵੇਂ ਪੰਜਾਬੀ ਗਾਇਕੀ ਨੂੰ ਸੱਪ ਈ ਸੁੰਘ ਗਿਆ ਹੋਵੇ। ਅਤਿ-ਨੀਵੇਂ ਪੱਧਰ ਦਾ ਇਸ਼ਕ-ਮੁਸ਼ਕ, ਹਥਿਆਰਾਂ ਦੀ ਠੂੰਹ-ਠਾਹ, ਨਸ਼ਿਆਂ ਦੀ ਸ਼ਰੇਆਮ ਸਿਫਤ ਆਦਿਕ ਕੁਝ ਕੁ ਵਿਸ਼ਿਆਂ ਦੇ ਦੁਆਲੇ ਹੀ ਸਾਡੀ ਅਜੋਕੀ ਗਾਇਕੀ ਸਿਮਟ ਕੇ ਰਹਿ ਗਈ ਏ। ਜਿਹੜੇ ਲੋਕ ਕਹਿੰਦੇ ਹਨ ਕਿ ਸਾਹਿਤ ਸਮਾਜ ਦਾ ਸ਼ੀਸ਼ਾ ਹੁੰਦਾ ਹੈ, ਜੋ ਕੁਝ ਸਮਾਜ ਚ ਵਾਪਰ ਰਿਹਾ ਹੁੰਦਾ ਹੈ,ਸਾਹਿਤ ਓਹੀ ਦਿਖਾਉਂਦਾ ਹੈ। ਇਹ ਤਰਕ ਵੀ ਅਜੋਕੀ ਗਾਇਕੀ ਤੇ ਅਢੁਕਵਾਂ ਸਿੱਧ ਹੋ ਰਿਹਾ ਹੈ। ਐਸਾ ਤਰਕ ਦੇਣ ਵਾਲੇ ਸ਼ਾਇਦ ਇਹ ਭੁੱਲ ਜਾਂਦੇ ਨੇ ਕਿ ਸਾਹਿਤ ਜੇ ਸਮਾਜ ਦਾ ਸ਼ੀਸ਼ਾ ਹੁੰਦਾ ਏ ਤਾਂ ਸਾਹਿਤ ਰਚਣ ਦਾ ਇਹ ਵੀ ਉਦੇਸ਼ ਹੁੰਦੈ ਕਿ ਜੇਕਰ ਇਹ 'ਸਮਾਜਿਕ-ਸ਼ੀਸ਼ਾ' ਤਰੇੜਿਆ ਗਿਆ ਹੋਵੇ ਤਾਂ ਉਸਦੀ ਮੁਰੰਮਤ ਦਾ ਕੰਮ ਵੀ ਸਾਹਿਤਕਾਰ ਦੇ ਹਿੱਸੇ ਈ ਆਉਂਦਾ ਹੈ। ਏਸੇ ਲਈ ਸਾਹਿਤ ਨੂੰ ਇੱਕ ਵਧੀਆ ਹਥਿਆਰ ਦੀ ਸੰਗਿਆ ਵੀ ਸਾਡੇ ਸ਼ਾਸਤਰਾਂ 'ਚ ਦਿੱਤੀ ਗਈ ਹੈ।

ਪਿਛਲੇ ਸਮੇਂ ਚ 'ਸਾਈਂ' ਤੇ 'ਪਾਣੀ ਪੰਜਾਂ ਦਰਿਆਵਾਂ ਵਾਲਾ ਨਹਿਰੀ ਹੋ ਗਿਆ' ਆਦਿਕ ਅਰਥ-ਭਰਪੂਰ ਗੀਤ ਗਾ ਕੇ ਸਤਿੰਦਰ ਸਰਤਾਜ ਨੇ ਨਰੋਈ ਗਾਇਕੀ ਨੂੰ ਇੱਕ ਨਵੀਂ ਦਿਸ਼ਾ ਦੇਣ ਦੀ ਕੋਸ਼ਿਸ਼ ਕੀਤੀ ਹੈ। ਉਸਦੀ ਮਕਬੂਲੀਅਤ ਨੇ ਅਨੇਕਾਂ ਨਵੇਂ ਪ੍ਰਤਿਭਾਸ਼ੀਲ ਗਾਇਕਾਂ ਨੂੰ ਵੀ ਏਸ ਪਾਸੇ ਤੋਰਨ ਦਾ ਕੰਮ ਕੀਤਾ ਹੈ।

ਐਸੇ ਈ ਅਤਿ-ਸੂਖਤਮ ਰੁਚੀਆਂ ਵਾਲੇ ਗਾਇਕਾਂ ਵਿੱਚੋਂ ਇੱਕ ਨਵਾਂ ਨਾਂ ਗੁਰਮੀਤ ਸਿੰਘ ਉਰਫ 'ਮੀਤ ਨਿਮਾਣ' ਦਾ ਸਾਹਮਣੇ ਆਇਆ ਹੈ। ਮੰਡੀ ਬਰੀ ਵਾਲੀ ਜ਼ਿਲ੍ਹਾ ਮੁਕਤਸਰ ਵਿੱਚ ਅਤਿ ਗਰੀਬ ਪਰਿਵਾਰ ਚ ਪੈਦਾ ਹੋਣ ਵਾਲੇ ਇਸ ਬੱਚੇ ਨੂੰ ਪ੍ਰਤਿਭਾ ਸ਼ਾਇਦ ਕਰਤਾਰ ਨੇ ਪਿਛਲੇਰੇ ਕਰਮਾਂ ਦੇ ਜੋੜ ਵਜੋਂ ਦਿੱਤੀ ਹੈ। ਆਪਣੀ ਮਿਹਨਤ ਤੇ ਲਿਆਕਤ ਸਦਕਾ ਛੇਵੀਂ ਜਮਾਤ ਚ ਹੀ ਇਹ ਵਿਦਿਆਰਥੀ ਮੈਰਿਟ ਦੇ ਅਧਾਰ ਤੇ ਭਾਰਤ ਸਰਕਾਰ ਦੀ ਸੰਸਥਾ ਜਵਾਹਰ ਨਵੋਦਿਆ ਵਿਦਿਆਲਿਆ ਵੜਿੰਗ ਖੇੜਾ (ਮੁਕਤਸਰ) ਚ ਪਹੁੰਚ ਗਿਆ ਤੇ ਏਥੇ ਪਹੁੰਚਣਾ ਉਹਦੇ ਲਈ ਕਿਸਮਤ ਦਾ ਨਵਾਂ ਦੁਆਰ ਖੁਲ੍ਹਣ ਵਾਂਗ ਸਾਬਤ ਹੋਇਆ। ਏਥੇ ਉਹ ਜੰਮੂ-ਕਸ਼ਮੀਰ ਤੋਂ ਪੰਜਾਬ ਪੋਸਟਿੰਗ ਤੇ ਆਏ ਪ੍ਰਸਿੱਧ ਸੰਗੀਤ ਸ਼ਾਸਤਰੀ ਆਰ.ਕੇ. ਭੱਟ ਦੇ ਸੰਪਰਕ ਵਿੱਚ ਆ ਗਿਆ। ਬੱਸ ਇੱਥੋਂ ਈ ਇਸ ਨੰਨੇ ਬੱਚੇ ਨੇ ਆਪਣਾ ਜਲਵਾ ਵਿਖਾਉਣਾ ਸ਼ੁਰੂ ਕਰ ਦਿੱਤਾ। ਨਵੋਦਿਆ ਵਿਦਿਆਲਿਆ ਦੇ ਪੰਜਾਬੀ ਅਧਿਆਪਕਾਂ ਦੀਆਂ ਸਿਰਜਣਾਤਮਕ ਰੁਚੀਆਂ ਦਾ ਵੀ ਉਸਨੇ ਰੱਜਵਾਂ ਲਾਹਾ ਲਿਆ ਤੇ ਉਹ ਸਾਹਿਤ ਨੂੰ ਸਮਾਜਿਕ-ਬਦਲ ਦੇ ਹਥਿਆਰ ਵਜੋਂ ਦੇਖਣ ਲੱਗਾ। ਮੀਤ ਨਿਮਾਣ ਆਪਣੀ ਲਿਆਕਤ ਸਦਕਾ ਬਾਰ੍ਹਵੀਂ ਦੀ ਵਿੱਦਿਆ ਨਵੋਦਿਆ ਵਿਦਿਆਲੇ ਤੋਂ ਪੂਰੀ ਕਰਕੇ ਚੰਡੀਗੜ੍ਹ ਦੇ ਆਰਟ ਕਾਲਜ ਦਾ ਵਿਦਿਆਰਥੀ ਹੋ ਗਿਆ ਤੇ ਚੰਡੀਗੜ੍ਹ ਉਹਦੀਆਂ ਸਾਹਿਤਕ ਤੇ ਸੱਭਿਆਚਾਰਕ ਗਤੀਵਿਧੀਆਂ ਦਾ ਹਿੱਸਾ ਬਣ ਗਿਆ।

ਮੈਂ ਵੀ ਸ਼ਾਇਦ ਮੀਤ ਨਿਮਾਣ ਦੀ ਗਾਇਕੀ ਤੋਂ ਵਿਰਵਾ ਰਹਿ ਗਿਆ ਹੁੰਦਾ ਜੇਕਰ ਮੇਰਾ ਇੱਕ ਸਾਥੀ ਅਧਿਆਪਕ 'ਮੀਤ' ਦਾ ਗੀਤ 'ਬੰਦੂਕਾਂ ਸੁੱਟੋ ਕਿਤਾਬਾਂ ਚੁੱਕੋ ਭਗਤ ਸਿੰਘ ਪੜ੍ਹਦਾ ਵੀ ਸੀ' ਮੇਰੇ ਮੋਬਾਇਲ ਤੇ ਲੋਡ ਨਾ ਕਰਦਾ। ਏਸ ਗੀਤ ਨੂੰ ਮੈਂ ਜਿੰਨੀ ਵਾਰ ਵੀ 'ਰੀ-ਪਲੇਅ' ਕਰਕੇ ਸੁਣਿਆ, ਮੈਨੂੰ ਓਨੀ ਵਾਰ ਈ ਏਸ ਗੀਤ ਚੋਂ ਇੱਕ ਵੱਖਰਾ ਅਨੰਦ ਆਇਆ। ਸ਼ਹੀਦ ਭਗਤ ਸਿੰਘ ਦੀ ਸੋਚ ਨੂੰ ਇੱਕ ਨਵੇਂ ਨਜ਼ਰੀਏ ਤੋਂ ਦੇਖਣਾ ਤੇ ਫਿਰ ਪੰਜਾਬ ਦੀ ਨੌਜਵਾਨ ਪੀੜ੍ਹੀ ਨੂੰ ਹਿੰਸਕ ਗਤੀਵਿਧੀਆਂ ਤੋਂ ਮੋੜ ਕੇ ਪੜ੍ਹਨ-ਪੜ੍ਹਾਉਣ ਵਾਲੇ ਪਾਸੇ ਤੋਰਨਾ ਸ਼ਾਇਦ 'ਮੀਤ' ਦੇ ਹੀ ਹਿੱਸੇ ਆਉਣਾ ਸੀ। ਇਸ ਗੀਤ ਦਾ ਇੱਕ-ਇੱਕ ਬੰਦ ਸਾਡੀ ਨੌਜਵਾਨ ਪੀੜ੍ਹੀ ਨੂੰ ਫੋਕੀ ਚੌਧਰ, ਨਸ਼ਾਖੋਰੀ, ਅਵਾਰਾਗਰਦੀ ਤੋਂ ਬਾਜ਼ ਆਉਣ ਦੀ ਪ੍ਰੇਰਨਾ ਕਰਦਾ ਇੱਕ ਆਦਰਸ਼ ਗੱਭਰੂ ਬਣਨ ਦੀ ਤਾਕੀਦ ਕਰਦਾ ਹੈ। ਜਦ ਮੈਂ 'ਯੂ-ਟਿਊਬ' ਦੀ ਮਦਦ ਨਾਲ ਮੀਤ ਨਿਮਾਣ ਦੇ ਹੋਰ ਗੀਤਾਂ ਦੀ ਫਹਿਰਿਸਤ ਲੱਭਣ ਦੀ ਕੋਸ਼ਿਸ਼ ਕੀਤੀ ਤਾਂ ਮੈਂ ਹੈਰਾਨ ਰਹਿ ਗਿਆ ਕਿ 'ਯੂ-ਟਿਊਬ' ਤੇ ਉਪਲਬਧ

ਉਹਦੇ ਸਾਰੇ ਹੀ ਗੀਤ ਸਮਾਜ ਚ ਫੈਲੇ ਅੰਧ-ਵਰਤਾਰੇ ਤੇ ਆਪਾ-ਧਾਪੀ 'ਤੇ ਚੋਟ ਕਰਦੇ ਰੂਹ ਨੂੰ ਸਰ-ਸ਼ਾਰ ਕਰਨ ਦੀ ਅਸੀਮ ਤਾਕਤ ਰੱਖਦੇ ਨੇ।

ਹਿੰਦ-ਪਾਕਿ ਵੰਡ ਅਤੇ ਉਸਤੋਂ ਬਾਦ ਦੀਆਂ ਲੜਾਈਆਂ ਚ ਪੂਰਬੀ ਤੇ ਪੱਛਮੀ ਪੰਜਾਬ ਦੇ ਨਿਰੰਤਰ ਹੋ ਰਹੇ ਨੁਕਸਾਨ ਦਾ ਦਰਦਮਈ ਵਿਰਲਾਪ ਆਪਣੀ ਸੁਰੀਲੀ ਅਵਾਜ਼ ਚ ਬਿਆਨ ਕਰਦਾ ਹੋਇਆ ਉਹ ਰੱਬ ਜੀ ਮੂਹਰੇ ਇੰਜ ਫਰਿਆਦ ਕਰਦਾ ਹੈ:

*ਰੱਬਾ! ਹੁਣ ਸਰਹੱਦ ਮਿਟਾ ਦੇ,*
*ਭਾਰਤ ਪਾਕਿਸਤਾਨ ਦੀ।*
*ਪੁੱਤ, ਪਤੀ ਤੇ ਵੀਰ ਨਾ ਵਿਛੜੇ,*
*ਨਾ ਬਾਜੀ ਲਾਵੇ ਜਾਨ ਦੀ।*
*ਰੱਬਾ ਹੁਣ ਸਰਹੱਦ*.................।

ਮੀਤ ਨੇ ਕੱਚ-ਘਰੜ ਇਸ਼ਕ-ਮੁਸ਼ਕ ਤੋਂ ਹਟਵੇਂ ਵਿਸ਼ੇ ਲੈਂਦਿਆਂ ਲਗਭਗ ਹਰ ਵਿਸ਼ੇ ਤੇ ਕਲਮ ਚਲਾਈ ਹੈ ਤੇ ਸੁਰੀਲੀ ਅਵਾਜ਼ ਚ ਸਮਾਜ ਦੀ ਅਧੋਗਤੀ ਦਾ ਕਾਰਨ ਬਣਨ ਵਾਲੇ ਹਰ ਕਾਰਕ ਨੂੰ ਆਪਣੇ ਗੀਤਾਂ ਦਾ ਵਿਸ਼ਾ ਬਣਾਇਆ ਹੈ। ਜੇ ਹਿੰਦੁਸਤਾਨ ਨੇ ਪਛੜੇਪਣ ਦੀ ਗੱਲ ਕਰਨੀ ਹੋਵੇ ਤੇ 'ਮੇਕ ਇਨ ਇੰਡੀਆ' ਦਾ ਸੁਪਨਾ ਸਾਕਾਰ ਕਰਨਾ ਹੋਵੇ ਤਾਂ ਵੀ ਉਹਦਾ ਗੀਤ ਹਾਜ਼ਰ ਹੈ:

ਇੰਡੀਆ ਵੀ ਲੰਡਨ ਬਣ ਸਕਦਾ,ਜੇ ਵਾੜ ਖੇਤ ਨੂੰ ਖਾਵੇ ਨਾ।
ਕਾਬਲ ਬੰਦਾ ਜੇ ਵਿੱਚ ਮਜ਼ਬੂਰੀ, ਵਿੱਚ ਪਰਦੇਸੀਂ ਜਾਵੇ ਨਾ।
ਇੰਡੀਆ ਵੀ ਲੰਡਨ ਬਣ ਸਕਦਾ।

ਜੇ ਵਿਗੜਦੇ ਵਾਤਾਵਰਨ ਨੂੰ ਲੀਹੇ ਲਿਆਉਣ ਦੀ ਗੱਲ ਕਰਨੀ ਹੋਵੇ ਤਾਂ ਪੰਜਾਬ ਦੀ ਧਰਤੀ ਦੀਆਂ ਜਾਈਆਂ ਭੂਰੀਆਂ ਚਿੜੀਆਂ ਲਈ ਸ਼ਾਇਦ ਈ ਅੱਜ ਤੱਕ ਕਿਸੇ ਨੇ ਹਾਅ ਦਾ ਨਾਅਰਾ ਮਾਰਿਆ ਹੋਵੇ। ਮੋਬਾਇਲ ਟਾਵਰਾਂ ਤੇ ਮਹਾਂਨਗਰਾਂ ਦੀ ਮਾਰ ਨੇ ਸਾਥੋਂ ਇਹ ਪਿਆਰੀਆਂ ਚਿੜੀਆਂ ਕਿੰਜ ਦੂਰ ਕੀਤੀਆਂ ਨੇ, ਇਹ ਵਿਰਲਾਪ ਵੀ ਸ਼ਾਇਦ ਮੀਤ ਦੀ ਸੂਹਜ-ਸੁਆਦ ਭਰੀ ਕਲਮ ਤੇ ਬੋਲ ਹੀ ਪ੍ਰਗਟਾ ਸਕਦੇ ਨੇ। ਉਹ ਲੰਬੀ ਹੇਕ ਚ ਕਹਿੰਦਾ ਹੈ:

ਭੂਰੇ ਰੰਗ ਦੀਆਂ ਚਿੜੀਆਂ,ਕਿੱਧਰ ਗਈਆਂ ਯਾਰਾ ਓਇ!
ਇੰਜ ਲੱਗਦੈ ਸਾਡੇ ਤੋਂ,ਰੁੱਸ ਗਈਆਂ ਯਾਰਾ ਓਇ!

ਅਜੋਕੇ ਸਮੇਂ ਚ ਖ਼ੂਬਸੂਰਤ ਸ਼ਹਿਰ ਚੰਡੀਗੜ੍ਹ ਦਾ ਵਸਨੀਕ ਮੀਤ ਨਿਮਾਣ ਅਜੋਕੇ ਫੁਕਰੇ ਗਾਇਕਾਂ ਦੁਆਰਾ ਚੰਡੀਗੜ੍ਹ ਦੀ ਵਿਗਾੜੀ ਜਾ ਰਹੀ 'ਇਮੇਜ' ਨੂੰ ਸੁਧਾਰਨ ਲਈ ਇਸ ਖ਼ੂਬਸੂਰਤ ਸ਼ਹਿਰ ਦੇ ਹੱਕ ਚ ਵੀ ਅਵਾਜ਼ ਬੁਲੰਦ ਕਰਨੋਂ ਪਿੱਛੇ ਨਹੀਂ ਹਟਿਆ। ਉਹ ਲਿਖਦਾ ਤੇ ਗਾਉਂਦਾ ਹੈ:

ਵੈਲਪੁਣਾ ਸਾਡੇ ਲੋਕ ਆਪ ਕਰਦੇ,
ਚੰਡੀਗੜ੍ਹ ਐਵੇਂ ਬਦਨਾਮ ਹੋ ਗਿਆ।

੭ ਨਵੰਬਰ ੧੯੮੯ ਨੂੰ ਜਨਮਿਆ ਤੇ ਹਾਲੇ ਸਿਰਫ ਪੱਚੀਵੇਂ ਸਾਲ ਚ ਦਾਖਲ ਹੋਇਆ ਇਹ ਗੱਭਰੂ ਛੋਟੀ ਉਮਰ ਸਮਾਜਿਕ ਸਰੋਕਾਰਾਂ ਨੂੰ ਪ੍ਰਣਾਈ ਗਾਇਕੀ ਜਿਸ ਸ਼ਿੱਦਤ ਨਾਲ ਸ੍ਰੋਤਿਆਂ ਦੇ ਰੂਬਰੂ ਕਰਨ ਦੇ ਰਾਹ ਤੁਰਿਆ ਹੈ, ਉਸ ਦੇ ਅਨੇਕ ਇਰਾਦਿਆਂ ਤੋਂ ਭਲੀ-ਭਾਂਤ ਲੱਗ ਰਿਹੈ ਕਿ ਜੇਕਰ ਐਸੇ ਸੁਚੱਜੇ ਪੰਜ ਸੱਤ ਈ ਗੱਭਰੂ ਹਰ ਵਿਸ਼ੇ ਨੂੰ ਲੈ ਕੇ ਪੰਜਾਬੀ ਗੀਤ-ਸੰਗੀਤ ਦੀਆਂ ਆਡੀਓ-ਵੀਡੀਓ ਸੁਚੱਜੇ ਰੂਪ ਨਾਲ ਪੰਜਾਬੀ ਸਰੋਤਿਆਂ ਦੇ ਸਨਮੁੱਖ ਪੇਸ਼ ਕਰਨ ਤਾਂ ਉਹ ਦਿਨ ਦੂਰ ਨਹੀਂ ਜਦ ਪੰਜਾਬੀ ਗਾਇਕੀ ਆਪਣੇ ਪਹਿਲਾਂ ਵਾਲੇ ਮੁਕਾਮ ਨੂੰ ਸਹਿਜੇ ਹੀ ਪ੍ਰਾਪਤ ਕਰ ਜਾਵੇਗੀ। ਪੰਜਾਬੀ ਸਰੋਤਿਆਂ ਦਾ ਵੀ ਇਹ ਫਰਜ਼ ਬਣਦਾ ਹੈ ਕਿ ਉਹ 'ਮੀਤ ਨਿਮਾਣ' ਜਿਹੇ ਕਲਾਕਰਾਂ ਦੀ ਵੱਧ ਤੋਂ ਵੱਧ ਹੌਂਸਲਾ ਅਫਜ਼ਾਈ ਕਰਕੇ 'ਮਾੜਿਆਂ ਨੂੰ ਦੁਰਕਾਰਨ ਤੇ ਚੰਗਿਆਂ ਨੂੰ ਦੁਲਾਰਨ' ਵਾਲੀ ਨੀਤੀ ਤੇ ਚੱਲ ਕੇ ਚੰਗੀ ਗਾਇਕੀ ਲਈ ਰਾਹ ਪੱਧਰਾ ਕਰਨ। ਮੀਤ ਨਿਮਾਣ ਦੇ ਗੀਤਾਂ ਦਾ ਅਨੰਦ ਲੈਣ ਲਈ 'ਯੂ-ਟਿਊਬ' ਤੇ 'ਮੀਤ ਨਿਮਾਣ' ਲਿਖ ਕੇ ਸਰਚ ਮਾਰੀ ਜਾ ਸਕਦੀ ਹੈ।

ਆਓ! ਐਸੇ ਪ੍ਰਤੀਬੱਧ ਗਾਇਕਾਂ ਦੇ ਬੋਲਾਂ ਨੂੰ ਘਰ-ਘਰ ਪਹੁੰਚਾ ਕੇ ਚੰਗੀ ਗਾਇਕੀ ਦਾ ਸ਼ੁਭ ਆਗਾਜ਼ ਕਰਾਉਣ ਲਈ ਆਪੋ-ਆਪਣੀ ਬਣਦੀ ਭੂਮਿਕਾ ਨਿਭਾਈਏ। ਸਿਰਫ ਉਲਾਂਭਿਆਂ ਨਾਲ ਕੁਝ ਵੀ ਸੰਵਰਨ ਵਾਲਾ ਨਹੀਂ!

*98157-58466*
*amriksherkhan@yahoo.com*

----- 0 -----

*ਨੇੜਿਉਂ ਤੱਕਿਆ*
*ਬਾਪੂ ਜੱਸੋਵਾਲ-*

# ਉਹ ਤਾਂ ਇੱਕ ਦਰਵੇਸ਼ ਸੀ...

*ਬੀਬੀ ਗੁਰਦੀਸ ਕੌਰ ਗਰੇਵਾਲ*

ਪੰਜਾਬੀ ਵਿਰਸੇ ਤੇ ਸਭਿਆਚਾਰ ਦੇ ਬਾਬਾ ਬੋਹੜ, ਪੰਜਾਬ ਤੇ ਪੰਜਾਬੀਅਤ ਦੇ ਪਹਿਰੇਦਾਰ, ਕਲਾਕਾਰਾਂ ਦੇ ਰਹਿਬਰ, ਸ. ਜਗਦੇਵ ਸਿੰਘ ਜੱਸੋਵਾਲ ਬਾਰੇ ਬਹੁਤ ਕੁੱਝ ਲਿਖਿਆ ਤੇ ਕਿਹਾ ਸੁਣਿਆਂ ਜਾ ਚੁੱਕਾ ਹੈ। ਉਹ ਜ਼ਿੰਦਗੀ ਦੇ ਆਖਰੀ ਸਫਰ ਤੱਕ, ਜ਼ਿੰਦਾ ਦਿਲ ਇਨਸਾਨ ਰਹੇ। ਹਸਪਤਾਲ ਦੇ ਬੈੱਡ ਤੇ ਲੇਟਿਆਂ ਵੀ ਉਹ ਹਰਭਜਨ ਮਾਨ ਵਰਗੇ ਕਲਾਕਾਰਾਂ ਤੋਂ ਹੀਰ ਦੀਆਂ ਕਲੀਆਂ ਸੁਣ ਰਹੇ ਸਨ। ਉਹਨਾਂ ਦੇ ਨਾਂ ਨਾਲ ਜਿੰਨੇ ਵੀ ਵਿਸ਼ੇਸ਼ਣ ਲਾਏ ਜਾਣ ਘੱਟ ਹਨ। ਪਰ ਮੇਰੀਆਂ ਨਜ਼ਰਾਂ ਵਿੱਚ ਉਹ ਇੱਕ ਦਰਵੇਸ਼ ਫਕੀਰ ਸਨ। ਭਾਵੇਂ ਪੰਜਾਬੀ ਭਵਨ ਵਿਖੇ ਕਈ ਵਾਰੀ ਉਹਨਾਂ ਨੂੰ ਪ੍ਰਧਾਨਗੀ ਮੰਡਲ ਵਿੱਚ ਸੁਸ਼ੋਭਤ ਦੇਖਿਆ ਪਰ ਦੋ ਤਿੰਨ ਵਾਰੀ ਉਹਨਾਂ ਨੂੰ ਨੇੜਿਉਂ ਤੱਕਣ ਦਾ ਮੌਕਾ ਮਿਲਿਆ। ਅੱਜ ਜੋ ਅਨੁਭਵ ਮੈਂ ਆਪ ਨਾਲ ਸਾਂਝੇ ਕਰਨ ਜਾ ਰਹੀ ਹਾਂ, ਸ਼ਾਇਦ ਉਸ ਤੇ ਤੁਹਾਨੂੰ ਯਕੀਨ ਨਾ ਆਵੇ, ਪਰ ਇਹ ਹੈਨ ਸੋਲਾਂ ਆਨੇ ਸੱਚ।

ਕੋਈ ਤਿੰਨ ਕੁ ਸਾਲ ਪਹਿਲਾਂ ਦੀ ਗੱਲ ਹੈ। ਮੇਰੀ ਉਦੋਂ ਅਜੇ ਪਹਿਲੀ ਪੁਸਤਕ 'ਹਰਫ਼ ਯਾਦਾਂ ਦੇ' ਕਾਵਿ-ਸੰਗ੍ਰਹਿ- ਹੀ ਛਪੀ ਸੀ ਜਾਂ ਕਹਿ ਲਵੋ ਕਿ ਮੈਂ ਸਾਹਿਤਕਾਰਾਂ ਦੇ ਪਰਿਵਾਰ ਵਿੱਚ ਅਜੇ ਦਾਖਲਾ ਹੀ ਲਿਆ ਸੀ। ਜੱਸੋਵਾਲ ਸਾਹਿਬ ਦੀ ਸ਼ਖ਼ਸੀਅਤ ਬਾਰੇ ਬਹੁਤ ਕੁੱਝ ਸੁਣ ਰੱਖਿਆ ਸੀ, ਪਰ ਕਦੇ ਉਹਨਾਂ ਨੂੰ ਨੇੜਿਉਂ ਤੱਕਣ ਦਾ ਮੌਕਾ ਨਹੀਂ ਸੀ ਮਿਲਿਆ। ਪੰਜਾਬੀ ਭਵਨ ਇੱਕ ਦੋ ਵਾਰੀ ਉਹਨਾਂ ਨੂੰ ਸਟੇਜ ਤੇ ਬੈਠਿਆਂ ਤੱਕਿਆ, ਪਰ ਕਦੇ ਦੋ ਬੋਲਾਂ ਦੀ ਸਾਂਝ ਨਾ ਪੈ ਸਕੀ ਤੇ ਚਾਹੁੰਦਿਆਂ ਹੋਇਆਂ ਵੀ ਉਹਨਾਂ ਦਾ ਅਸ਼ੀਰਵਾਦ ਨਾ ਪ੍ਰਾਪਤ ਕਰ ਸਕੀ।

ਉਹਨਾਂ ਦਿਨਾਂ ਵਿੱਚ ਹੀ, ਅਖਬਾਰ ਰਾਹੀਂ ਮੈਨੂੰ ਪਤਾ ਲੱਗਿਆ ਕਿ ਗੁਰੂ ਨਾਨਕ ਭਵਨ ਵਿੱਚ ਨਿਰਮਲ ਜੌੜਾ ਦਾ ਲਿਖਿਆ ਹੋਇਆ ਨਾਟਕ-'ਮੈਂ ਪੰਜਾਬ ਬੋਲਦਾਂ' ਖੇਡਿਆ ਜਾ ਰਿਹਾ ਹੈ। ਮੈਨੂੰ ਸ਼ੁਰੂ ਤੋਂ ਹੀ ਨਾਟਕ ਦੇਖਣ ਦਾ ਸ਼ੌਕ ਹੈ। ਸੋ ਮੈਂ ਦਿੱਤੇ ਸਮੇਂ ਮੁਤਾਬਕ, ਗੁਰੂ ਨਾਨਕ ਭਵਨ ਪਹੁੰਚ ਗਈ। ਕੁੱਝ ਹੀ ਦੇਰ ਵਿੱਚ ਔਡੀਟੋਰੀਅਮ ਖਚਾ ਖਚ ਭਰ ਗਿਆ। ਅਗਲੀਆਂ ਸੀਟਾਂ ਪਤਵੰਤੇ ਸੱਜਣਾਂ ਲਈ ਰਾਖਵੀਆਂ ਸਨ। ਸੋ ਮੈਂ ਵਿਚਕਾਰ ਜਿੱਥੇ ਸੀਟ ਮਿਲੀ ਬੈਠ ਗਈ। ਖ਼ੈਰ ਦੋ ਢਾਈ ਘੰਟੇ ਸਮਾਗਮ ਚਲਦਾ ਰਿਹਾ। ਅੰਤ ਵਿੱਚ ਜੱਸੋਵਾਲ ਸਾਹਿਬ ਤੇ ਹੋਰ ਮਹਾਨ ਸ਼ਖਸੀਅਤਾਂ ਨੂੰ ਸਟੇਜ ਤੇ ਬੁਲਾਇਆ ਗਿਆ ਤਾਂ ਕਿ ਕਲਾਕਾਰਾਂ ਦਾ ਸਨਮਾਨ ਕੀਤਾ ਜਾ ਸਕੇ। ਜੱਸੋਵਾਲ ਸਾਹਿਬ ਨੂੰ ਸਟੇਜ ਤੇ ਦੇਖ ਕੇ ਇੱਕ ਦਮ ਮੇਰੇ ਦਿਮਾਗ਼ ਵਿੱਚ ਆਇਆ ਕਿ- "ਮੈਂ ਆਪਣੀ ਨਵੀਂ ਛਪੀ ਪਲੇਠੀ ਪੁਸਤਕ, ਪੰਜਾਬੀ ਸਭਿਆਚਾਰ ਦੇ ਬਾਬਾ ਬੋਹੜ ਨੂੰ ਕਿਉਂ ਨਹੀਂ ਅਜੇ ਤੱਕ ਭੇਟ ਕੀਤੀ?" ਕੁਦਰਤੀ ਮੇਰੇ ਪਰਸ ਵਿੱਚ ਉਸ ਦਿਨ ਇੱਕ ਕਿਤਾਬ ਸੀ। ਮੇਰਾ ਮਨ ਕਰੇ ਕਿ ਉਹਨਾਂ ਨੂੰ ਸਟੇਜ ਤੇ ਜਾ ਕੇ ਆਪਣੀ ਪੁਸਤਕ ਭੇਟ ਕਰਾਂ ਪਰ ਸੋਚਾਂ ਕਿ- ਸਟੇਜ ਸਕੱਤਰ ਦੀ ਇਜ਼ਾਜਤ ਬਗੈਰ ਕਿਵੇਂ ਸਟੇਜ ਤੇ ਜਾਇਆ ਜਾ ਸਕਦਾ ਹੈ? ਜੇ ਸਟੇਜ ਕੋਲ ਚਲੀ ਵੀ ਗਈ, ਇਜਾਜ਼ਤ ਨਾ ਮਿਲੀ ਤਾਂ ਨਿਮੋਝੂਣਾ ਹੋਣਾ ਪਏਗਾ। ਇਸੇ ਉਧੇੜ ਬੁਣ ਵਿੱਚ ਸਮਾਗਮ ਖਤਮ ਹੋ ਗਿਆ। ਸੋਚਿਆ- ਮੇਰੀ ਤਾਂ ਉਹਨਾਂ ਨਾਲ ਅਜੇ ਜਾਣ ਪਛਾਣ ਵੀ ਨਹੀਂ ਸੋ ਕਿਸੇ ਦਿਨ ਪੰਜਾਬੀ ਭਵਨ ਹੀ ਮਿਲਾਂਗੀ। ਸਾਰੇ ਦਰਸ਼ਕਾਂ ਨਾਲ ਮੈਂ ਵੀ ਬਾਹਰ ਆ ਗਈ ਤੇ ਪਾਰਕਿੰਗ ਵਿੱਚੋਂ ਕਿਨੈਟਿਕ ਕੱਢਣ ਲਈ, ਪਰਸ ਡਿੱਕੀ ਵਿੱਚ ਰੱਖਣ ਲੱਗੀ। ਗੁਰਭਜਨ ਗਿੱਲ ਵੀਰ ਜੀ ਹੋਰੀਂ ਸਾਰੇ ਅਜੇ ਪਿੱਛੇ ਹੀ ਸਨ। ਪਤਾ ਨਹੀਂ ਕਿਹੜੇ ਵੇਲੇ ਜੱਸੋਵਾਲ ਸਾਹਿਬ ਤੇਜ਼ ਕਦਮੀਂ ਮੇਰੇ ਪਿੱਛੇ ਹੀ ਆ ਗਏ ਤੇ ਪਾਰਕਿੰਗ ਵਿੱਚ ਆ ਕੇ ਕਹਿਣ ਲੱਗੇ-" ਕੀ ਸੋਚ ਰਹੇ ਹੋ ਬੀਬਾ ਜੀ?" ਮੈਂ ਪਿੱਛੇ ਮੁੜ ਦੇਖਿਆ ਤਾਂ ਮੇਰੀ ਹੈਰਾਨੀ ਤੇ ਖੁਸ਼ੀ ਦੀ ਕੋਈ ਹੱਦ ਨਾ ਰਹੀ। ਮੇਰਾ ਸਿਰ ਆਪ ਮੁਹਾਰੇ ਉਹਨਾਂ ਅੱਗੇ ਆਦਰ ਨਾਲ ਝੁਕ ਗਿਆ। ਉਹ ਮੈਨੂੰ ਰੱਬ ਦਾ ਰੂਪ ਹੀ ਲੱਗੇ। "ਮੈਂ ਤੁਹਾਨੂੰ ਆਪਣੀ ਪੁਸਤਕ ਭੇਂਟ ਕਰਨੀ ਸੀ, ਬਾਪੂ ਜੀ" ਮੈਂ ਮਸਾਂ ਹੀ ਕਹਿ ਸਕੀ। "ਲਿਆਓ ਬੀਬਾ ਜੀ" ਤੇ ਉਹਨਾਂ ਮੇਰੀ ਪੁਸਤਕ ਲੈ ਕੇ ਮੱਥੇ ਨੂੰ ਲਾਈ, ਮੇਰੇ ਸਿਰ ਤੇ ਪਿਆਰ ਦਿੱਤਾ। ਕਈਆਂ ਨੇ ਤਿਰਛੀ ਨਜ਼ਰੇ ਤੱਕਿਆ ਵੀ, ਕਿ ਜੱਸੋਵਾਲ ਸਾਹਿਬ ਪਾਰਕਿੰਗ ਵਿੱਚ ਇਸ ਬੀਬੀ ਕੋਲ ਕਿਵੇਂ ਖੜੇ ਹਨ, ਜਿਸ ਦੀ ਅਜੇ ਪੰਜਾਬੀ ਭਵਨ ਵਿੱਚ ਵੀ ਕੋਈ ਬਹੁਤੀ ਪਹਿਚਾਣ ਨਹੀਂ। ਇਹ ਮੇਰੀ ਉਹਨਾਂ ਨਾਲ ਪਹਿਲੀ ਮੁਲਾਕਾਤ ਸੀ।

ਮੈਂ ਘਰ ਆ ਕੇ ਵੀ ਸੋਚਦੀ ਰਹੀ ਕਿ ਕੋਈ ਸਟੇਜ ਤੇ ਖੜਾ ਬੰਦਾ ਕਿਵੇਂ ਬੁੱਝ ਸਕਦਾ ਹੈ ਕਿ ਦਰਸ਼ਕਾਂ ਵਿੱਚ ਬੈਠੇ

ਕਿਸੇ ਬੰਦੇ ਦੇ ਮਨ ਵਿੱਚ ਕੀ ਚਲ ਰਿਹਾ ਹੈ ਜਿਸ ਨੂੰ ਉਹ ਜਾਣਦਾ ਤੱਕ ਨਹੀਂ? ਕਦੇ ਸੋਚਾਂ- ਕਹਿੰਦੇ ਹਨ ਕਿ ਜੇ ਕਿਸੇ ਨੂੰ ਸੱਚੇ ਦਿਲੋਂ ਯਾਦ ਕਰੀਏ ਤਾਂ ਕੁਦਰਤ ਦੇ 'ਖਿੱਚ ਦੇ ਸਿਧਾਂਤ' ਰਾਹੀਂ ਉਹ ਬੰਦਾ ਆਪ ਮੁਹਾਰੇ ਤੁਹਾਡੇ ਵੱਲ ਖਿੱਚਿਆ ਆਉਂਦਾ ਹੈ। ਮੈਂ ਇਸ ਘਟਨਾ ਦਾ ਜ਼ਿਕਰ ਬੱਚਿਆਂ ਨਾਲ ਕੀਤਾ ਤਾਂ ਉਹ ਕਹਿਣ ਲੱਗੇ ਕਿ- "ਉਹ ਜਰੂਰ ਰੱਬ ਦੇ ਨੇੜੇ ਹੋਣਗੇ।" ਸੱਚਮੁੱਚ ਹੀ ਉਹ ਰੱਬ ਦੇ ਨੇੜੇ ਸੀ- ਕਿਉਂਕਿ ਉਹ ਇਨਸਾਨ ਦੋਹਰੇ ਕਿਰਦਾਰ ਦਾ ਮਾਲਕ ਨਹੀਂ ਸੀ..ਅੰਦਰੋਂ ਬਾਹਰੋਂ ਇੱਕੋ ਜਿਹਾ...ਪੰਜਾਬ ਤੇ ਮਾਂ ਬੋਲੀ ਪੰਜਾਬੀ ਦਾ ਦੁੱਖ ਦਰਦ ਮਹਿਸੂਸ ਕਰਨ ਵਾਲਾ..ਸ਼ਾਇਰਾਂ ਤੇ ਕਲਾਕਾਰਾਂ ਦਾ ਕਦਰਦਾਨ...। ਬਾਬਾ ਬੁੱਲ੍ਹੇ ਸ਼ਾਹ ਦਾ ਕਲਾਮ ਉਹਨਾਂ ਤੇ ਬਾਖ਼ੂਬੀ ਢੁਕਦਾ ਹੈ- "ਬੁੱਲਿਆ ਰੱਬ ਉਹਨਾਂ ਨੂੰ ਮਿਲਦਾ, ਨੀਤਾਂ ਜਿਹਨਾਂ ਦੀਆਂ ਸੱਚੀਆਂ"

ਪਿਛਲੇ ਸਾਲ, ਬਜ਼ੁਰਗ ਸਾਹਿਤਕਾਰ ਈਸ਼ਰ ਸਿੰਘ ਸੋਬਤੀ ਦੀ ਵਿਆਹ ਦੀ 50ਵੀਂ ਵਰ੍ਹੇ ਗੰਢ, ਸਿਰਜਣਧਾਰਾ ਸੰਸਥਾ ਵਲੋਂ, ਪੰਜਾਬੀ ਭਵਨ ਦੇ ਸੈਮੀਨਾਰ ਹਾਲ ਵਿੱਚ ਮਨਾਈ ਜਾ ਰਹੀ ਸੀ। ਬਾਪੂ ਜੀ ਪ੍ਰਧਾਨਗੀ ਮੰਡਲ ਵਿੱਚ ਬਿਰਾਜਮਾਨ ਸਨ। ਇੱਕ ਗਾਇਕ ਨੇ, ਸੋਬਤੀ ਸਾਹਿਬ ਨੂੰ ਵਿਆਹ ਵਾਲਾ ਦਿਨ ਚੇਤੇ ਕਰਵਾਉਣ ਲਈ, ਸੇਹਰਾ ਗਾਉਣਾ ਸ਼ੁਰੂ ਕਰ ਦਿੱਤਾ। ਜੱਸੋਵਾਲ ਸਾਹਿਬ ਵੀ ਲੋਰ ਵਿੱਚ ਆ ਗਏ ਤੇ ਪਤਾ ਨਹੀਂ ਕਿੰਨੀ ਮਾਇਆ ਇੱਕ ਲਿਫਾਫੇ ਵਿੱਚ ਪਾ ਕੇ ਉਸ ਅੱਗੇ ਧਰ ਦਿੱਤੀ। ਉਹਨਾਂ ਦੀ ਦੇਖਾ ਦੇਖੀ ਕਈਆਂ ਨੂੰ ਜੇਬਾਂ ਢਿੱਲੀਆਂ ਕਰਨੀਆਂ ਪਈਆਂ। ਪਹਿਲੀ ਵਾਰੀ ਇਹ ਵਰਤਾਰਾ ਮੈਂ ਇਸ ਹਾਲ ਵਿੱਚ ਤੱਕਿਆ ਕਿਉਂਕਿ ਸ਼ਾਇਰਾਂ ਨੂੰ ਤਾਂ ਦਾਦ ਮਿਲਣੀ ਹੀ ਬੜਾ ਵੱਡਾ ਸਨਮਾਨ ਸਮਝਿਆ ਜਾਂਦਾ ਹੈ। ਪਰ ਜਦ ਉਹਨਾਂ ਆਪ ਵੀ ਕੰਨ ਤੇ ਹੱਥ ਧਰ ਕੇ ਇੱਕ ਪੇਂਡੂ ਬੋਲੀ ਲੰਬੀ ਹੇਕ ਵਿੱਚ ਪਾਈ ਤਾਂ ਸਭ ਨੂੰ ਸਰੂਰ ਆ ਗਿਆ।

ਇੱਕ ਵਾਰੀ ਉਹਨਾਂ ਦੇ ਗ੍ਰਹਿ ਵਿਖੇ ਜਾਣ ਦਾ ਸਬੱਬ ਵੀ ਬਣਿਆਂ। ਕਿਸੇ ਪਰਵਾਸੀ ਦੀ ਪੁਸਤਕ ਰਲੀਜ਼ ਹੋਣੀ ਸੀ। ਉਸ ਨੇ ਕੁੱਝ ਕੁ ਸਾਹਿਤਕਾਰਾਂ ਨੂੰ ਜੱਸੋਵਾਲ ਸਾਹਿਬ ਦੇ ਘਰ ਹੀ ਸੱਦ ਲਿਆ, ਜਿਹਨਾਂ ਵਿੱਚ ਸਰਦਾਰ ਪੰਛੀ ਵੀ ਸਨ। ਉਹਨਾਂ ਨੇ ਆਪਣੀਆਂ ਸ਼ਗਿਰਦ ਦੋ ਤਿੰਨ ਬੇਟੀਆਂ ਨੂੰ ਵੀ ਬੁਲਾ ਲਿਆ ਜਿਹਨਾਂ ਵਿੱਚ ਮੈਂ ਵੀ ਸ਼ਾਮਲ ਸਾਂ। ਬੁੱਕ ਰਲੀਜ਼ ਬਾਅਦ ਸ਼ਾਇਰੋ- ਸ਼ਾਇਰੀ ਦਾ ਦੌਰ ਚੱਲ ਪਿਆ। ਦੋ ਕਾਲਜ ਪੜ੍ਹਦੇ ਮੁੰਡਿਆਂ ਨੇ ਦੇਵ ਥਰੀਕੇ ਦੀ ਹਾਜ਼ਰੀ ਵਿੱਚ, ਉਹਨਾਂ ਦੇ ਪੰਜਾਬ ਬਾਰੇ ਲਿਖੇ ਹੋਏ ਗੀਤਾਂ ਨੂੰ, ਸੁਰੀਲੀ ਆਵਾਜ਼ ਵਿੱਚ ਗਾ ਕੇ, ਰੰਗ ਬੰਨ੍ਹ ਦਿੱਤਾ। ਬਾਪੂ ਜੱਸੋਵਾਲ ਉਹਨਾਂ ਬੱਚਿਆਂ ਨੂੰ, ਮਾਇਆ ਵੀ ਦੇਈ ਜਾਣ ਤੇ ਨਾਲ ਦਾਦ ਵੀ- "ਓਏ ਜਿਉਂਦੇ ਰਹੋ, ਸ਼ੇਰ ਪੁੱਤਰੋ..! ਮਨ ਖ਼ੁਸ਼ ਕਰਤਾ..!" ਇਸ ਦਾ ਮਤਲਬ ਇਹ ਨਹੀਂ ਕਿ ਉਹ ਪੈਸੇ ਦਾ ਦਿਖਾਵਾ ਕਰਦੇ ਸਨ, ਪਰ ਜਦੋਂ ਵੀ ਉਹਨਾਂ ਨੂੰ ਕਿਸੇ ਦੀ ਕਲਾ ਅੱਛੀ ਲਗਦੀ ਤਾਂ ਉਹਨਾਂ ਦਾ ਹੱਥ ਆਪ ਮੁਹਾਰੇ ਜੇਬ ਵੱਲ ਚਲਾ ਜਾਂਦਾ ਸੀ। ਉਹ ਕਲਾ ਦੇ ਅਸਲੀ ਕਦਰਦਾਨ ਸਨ।

ਉਹਨਾਂ ਦੇ ਪ੍ਰਸ਼ੰਸਕਾਂ ਤੇ ਸ਼ਗਿਰਦਾਂ ਦਾ ਘੇਰਾ ਇੰਨਾ ਵਿਸ਼ਾਲ ਸੀ ਕਿ ਉਹਨਾਂ ਦੀ ਅੰਤਿਮ ਅਰਦਾਸ ਵਿੱਚ ਸ਼ਾਮਲ ਹੋਣ ਲਈ, ਦੇਸ਼ ਵਿਦੇਸ਼ ਤੋਂ ਲੋਕਾਂ ਦਾ ਹੜ੍ਹ ਆਇਆ ਹੋਇਆ ਸੀ। ਮਾਡਲ ਟਾਊਨ ਐਕਸਟੈਂਸ਼ਨ ਦੇ ਗੁਰਦੁਆਰੇ ਦਾ ਹਾਲ ਭਰ ਕੇ, ਉਨੀ ਹੀ ਸੰਗਤ ਵਿਹੜੇ ਵਿੱਚ ਖੜ੍ਹੀ ਸੀ। ਮੇਰੇ ਨਾਲ ਬੈਠੇ ਮੈਡਮ ਬਲਬੀਰ ਕੌਰ, ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ, ਜੋ ਉਚੇਚੇ ਤੌਰ ਤੇ ਪਟਿਆਲੇ ਤੋਂ ਆਏ ਸਨ- ਕਹਿ ਰਹੇ ਸਨ ਕਿ ਭਾਵੇਂ ਮੈਂ ਆਪਣੇ ਅਹੁਦੇ ਤੋਂ ਪ੍ਰੀਮੈਚਿਉਰ ਰਿਟਾਇਰਮੈਂਟ ਲੈ ਲਈ ਹੈ ਪਰ ਮੈਂ ਜੱਸੋਵਾਲ ਵਰਗੇ ਇਨਸਾਨ ਦੀ ਅੰਤਿਮ ਅਰਦਾਸ ਵਿੱਚ ਸ਼ਾਮਲ ਹੋਣਾ ਆਪਣਾ ਫਰਜ਼ ਸਮਝਿਆ। ਇਸ ਗੁਰਦੁਆਰੇ ਵਿੱਚ ਇੰਨਾ ਵਿਸ਼ਾਲ ਇਕੱਠ ਪਹਿਲੀ ਵਾਰੀ ਦੇਖਣ ਨੂੰ ਮਿਲਿਆ। ਭਾਵੇਂ ਸਿਆਸਤ ਉਸ ਦਰਵੇਸ਼ ਨੂੰ ਰਾਸ ਨਹੀਂ ਸੀ ਆਈ ਪਰ- ਕਾਂਗਰਸ, ਅਕਾਲੀ, ਭਾਜਪਾ, ਆਪ..- ਗੱਲ ਕੀ ਹਰੇਕ ਸਿਆਸੀ ਪਾਰਟੀ ਦੇ ਨੁਮਾਇੰਦੇ ਉਸ ਦਿਨ ਪਹੁੰਚੇ ਹੋਏ ਸਨ, ਜੋ ਇਸ ਗੱਲ ਦਾ ਪ੍ਰਮਾਣ ਹੈ ਕਿ ਸਾਰੇ ਉਹਨਾਂ ਨੂੰ ਆਪਣਾ ਸਮਝਦੇ ਸਨ। ਉਹ ਪੰਜਾਬੀਆਂ ਦੇ ਦਿਲਾਂ ਦੀ ਧੜਕਣ ਸੀ, ਹੈ ਤੇ ਰਹੇਗਾ। ਹਰ ਪੰਜਾਬੀ ਦਾ ਫਰਜ਼ ਬਣਦਾ ਹੈ ਕਿ ਉਹ ਜੱਸੋਵਾਲ ਸਾਹਿਬ ਦੇ ਆਦਰਸ਼ਾਂ ਨੂੰ ਆਪਣੀ ਜ਼ਿੰਦਗੀ ਵਿੱਚ ਅਪਣਾਵੇ, ਪੰਜਾਬ ਤੇ ਮਾਂ ਬੋਲੀ ਪੰਜਾਬੀ ਦੇ ਹਿੱਤਾਂ ਦੀ ਰਾਖੀ ਲਈ ਆਪਣਾ ਬਣਦਾ ਯੋਗਦਾਨ ਪਾਵੇ- ਇਹੀ ਉਹਨਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

ਉਹਨਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਨ ਲਈ ਮੇਰੇ ਅੰਦਰੋਂ ਵੀ ਉਸ ਦਿਨ ਇਹ ਆਵਾਜ਼ ਆ ਰਹੀ ਸੀ-

*ਮਾਂ ਬੋਲੀ ਦਾ ਸੱਚਾ ਪੁੱਤਰ, ਬਣਿਆਂ ਰਿਹਾ ਹਮੇਸ਼ ਸੀ।*
*ਦਿੱਲ ਦੀਆਂ ਗੱਲਾਂ ਬੁੱਝਣ ਵਾਲਾ, ਉਹ ਤਾਂ ਇੱਕ ਦਰਵੇਸ਼ ਸੀ।*

***98728-60488***

----- 0 -----

# ਕੜਾਹ ਪ੍ਰਸ਼ਾਦ

*ਇਕਵਾਕ ਸਿੰਘ ਪੱਟੀ*

ਗੁਰਮਤਿ ਮਾਰਤੰਡ ਵਿੱਚ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਗੁਰੂ ਨਾਨਕ ਸਾਹਿਬ ਨੇ, ਇਕੋ ਫਰਸ਼ 'ਤੇ ਸਾਰੇ ਮਨੁੱਖਾਂ ਨੂੰ ਕੜਾਹ ਪ੍ਰਸ਼ਾਦ ਛਕਾ ਕੇ ਜਾਤਿ ਅਭਿਮਾਨ ਅਤੇ ਛੂਤ ਦਾ ਰੋਗ ਮਿਟਾ ਦਿੱਤਾ। ਕੌਮ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੇ ਕੜਾਹ ਪ੍ਰਸ਼ਾਦ ਦਾ ਨਾਮ ਪੰਚਾਮ੍ਰਿਤ ਵੀ ਲਿਖਿਆ ਹੈ, ਕਬਿੱਤ ਨੰ 124 ਪੁਰ ਜ਼ਿਕਰ ਹੈ, 'ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ, ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ।'

ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਜੀ ਨਾਭਾ ਕੜਾਹ ਪ੍ਰਸ਼ਾਦ ਬਾਬਤ ਲਿਖਦੇ ਹੈਨ ਕਿ 'ਸਿੱਖ ਮਤ ਦਾ ਮੁੱਖ ਪ੍ਰਸਾਦ, ਜੋ ਅਕਾਲ ਨੂੰ ਅਰਪਣ ਕਰਕੇ ਸੰਗਤ ਵਿੱਚ ਵਰਤਾਈਦਾ ਹੈ, ਇਸ ਦਾ ਨਾਉਂ ਪੰਚਾਮ੍ਰਿਤ ਅਤੇ ਵਿਸ਼ੇਸ਼ਣ ਮਹਾਂਪ੍ਰਸਾਦ ਵੀ ਹੈ। ਕੜਾਹ ਪ੍ਰਸ਼ਾਦ ਨੂੰ ਤਿਆਰ ਕਰਨ ਔਰ ਸੰਗਤ ਵਿੱਚ ਵਰਤਾਉਣ ਬਾਰੇ ਵੀ ਪੁਰਾਤਨ ਗ੍ਰੰਥਾਂ ਵਿੱਚੋਂ ਜਾਣਕਾਰੀ ਪ੍ਰਾਪਤ ਹੁੰਦੀ ਹੈ, ਜੇਹਾ ਕਿ, ਤਨਖਾਹਨਾਮਾ ਵਿੱਚ ਲਿਖਿਆ ਹੈ:

***ਕੜਾਹ ਕਰਨ ਕੀ ਬਿਧਿ ਸੁਣਿ ਲੀਜੈ,***
***ਤਨ ਭਾਗ ਕੋ ਸਮਸਰ ਕੀਜੈ॥***
***ਲੇਪਨ ਆਗੈ ਬਹੁਕਰ ਦੀਜੈ,***
***ਮਾਂਜਨ ਕਰ ਭਾਂਜਨ ਧੋਵੀਜੈ॥***
***ਕਰ ਇਸਨਾਨ ਪਵਿਤ੍ਰ ਹੈ ਬਹੈ,***
***ਵਾਹਿਗੁਰੂ ਬਿਨ ਅਵਰ ਨ ਕਹੈ॥***
***ਕਰ ਤਿਆਰ ਚੌਂਕੀ ਪਰ ਧਰੈ,***
***ਚਾਰ ਓਰ ਕੀਰਤਨ ਬਹਿ ਕਰੈ॥***
***ਜੋ ਪ੍ਰਸਾਦ ਕੋ ਬਾਂਟ ਹੈ, ਮਨ ਮਹਿ ਧਾਰੇ ਲੋਭ,***
***ਕਿਸਿ ਥੋੜਾ ਕਿਸਿ ਅੱਗਲਾ, ਸਦਾ ਰਹੇ ਤਿਸ ਸੋਗ॥***

ਇਸੇ ਤਰ੍ਹਾਂ ਪੁਰਤਾਨ ਗ੍ਰੰਥ ਗੁਰੂ ਸੂਰਜ ਪ੍ਰਤਾਪ ਵਿੱਚ ਵੀ ਜ਼ਿਕਰ ਹੈ ਕਿ, ਪਾਵਨ ਤਨ ਪਾਵਨ ਕਰ ਥਾਨੁ, ਘ੍ਰਿਤ ਮੈਦਾ ਲੈ ਖੰਡ ਸਮਾਨ॥ ਕਰ ਕੜਾਹ ਜਪੁ ਪਾਠ ਸੁ ਠਾਨੈ, ਗੁਰਪ੍ਰਸਾਦ ਅਰਦਾਸ ਬਖਾਨੈ॥ ਸੋ ਕੜਾਹ ਪ੍ਰਸ਼ਾਦ ਬਣਾਉਣ ਅਤੇ ਵਰਤਾਉਣ ਵਾਲੇ ਵਾਸਤੇ ਇਹ ਨਿਯਮਾਵਲੀ ਬਣਾਈ ਗਈ ਹੈ, ਕਿ ਕੜਾਹ ਪ੍ਰਸ਼ਾਦ ਬਨਾਉਣ ਅਤੇ ਵਰਤਾਉਣ ਵਾਲਾ ਸਰੀਰ ਅਤੇ ਵਸਤਰ ਆਦਿ ਤੋਂ ਬਹੁਤ ਨਿਰਮਲ ਹੋਵੇ, ਨਹੁੰ (ਨਾਖੁਨ) ਵਧੇ ਹੋਏ ਅਤੇ ਮੈਲੇ ਨਾ ਹੋਣ। ਚੰਗੀ ਤਰ੍ਹਾਂ ਹੱਥ ਧੋ ਕੇ ਨਿਰਮਲ ਵਸਤ੍ਰ ਨਾਲ ਪੂੰਝ ਕੇ ਖੁਸ਼ਕ ਕੀਤੇ ਹੋਣ ਅਤੇ ਗੁਰਬਾਣੀ ਦਾ ਉਚਾਰਣ ਕਰਦੇ ਹੋਏ ਪ੍ਰਸ਼ਾਦ ਤਿਆਰ ਕੀਤਾ ਜਾਵੇ। ਕੜਾਹ ਪ੍ਰਸ਼ਾਦ ਜਦ ਦੀਵਾਨ ਵਿੱਚ ਲੈ ਕੇ ਆਇਆ ਜਾਂਦਾ ਹੈ ਤਾਂ ਉਸ ਦੇ ਅੱਗੇ ਪਾਣੀ ਤ੍ਰੌਂਕਣਾ ਅਵਿਦਯਾ ਕਰਮ ਹੈ। ਕੜਾਹ ਪ੍ਰਸ਼ਾਦ ਵਰਤਾਉਣ ਵਾਲਾ ਆਰੰਭ ਵਿੱਚ ਪੰਜ ਪਿਆਰਿਆਂ ਦੇ ਪ੍ਰਸ਼ਾਦ ਤੋਂ ਕਰੇ ਅਤੇ ਸੱਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਤੇ ਤਾਬਿਆ ਬੈਠੇ ਸੱਜਣ ਨੂੰ ਕਟੋਰੇ ਵਿੱਚ ਪਾ ਕੇ ਦਿੱਤਾ ਜਾਵੇ। ਕਟੋਰੇ ਵਿੱਚ ਪਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਪੀੜ੍ਹੇ ਥੱਲੇ ਰੱਖਿਆ ਪ੍ਰਸ਼ਾਦ ਉਸ ਵੇਲੇ ਤਾਬਿਆ ਬੈਠੇ ਸਿੰਘ ਵਾਸਤੇ ਹੁੰਦਾ ਹੈ ਤਾਂ ਕਿ ਉਹ ਦੀਵਾਨ ਦੀ ਸਮਾਪਤੀ ਤੋਂ ਬਾਅਦ ਛੱਕ ਸਕੇ ਨਾ ਕਿ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ ਹੁੰਦਾ ਹੈ, ਕਿਉਂਕਿ ਕੁੱਝ ਸੱਜਣ ਅਣਜਾਣੇ ਵਿੱਚ ਇਹੀ ਸਮਝਦੇ ਹਨ ਕਿ ਉਹ ਪ੍ਰਸ਼ਾਦ ਗੁਰੂ ਸਾਹਿਬ ਵਾਸਤੇ ਹੁੰਦਾ ਹੈ, ਜੋ ਕਿ ਠੀਕ ਨਹੀਂ ਹੈ।

ਕੜਾਹ ਪ੍ਰਸ਼ਾਦ ਬਿਨ੍ਹਾਂ ਭੇਦਭਾਵ ਉਚ-ਨੀਚ ਜਾਂ ਰੰਗ ਨਸਲ ਦੇ ਵਿਤਕਰੇ ਤੋਂ ਸੰਗਤ ਵਿੱਚ ਹਾਜ਼ਰ ਹਰ ਵਿਅਕਤੀ ਲਈ ਹੁੰਦਾ ਹੈ, ਪ੍ਰਸ਼ਾਦ ਵਰਤਾਉਣ ਵਾਲਾ ਕਿਸੇ ਨਾਲ ਵੀ ਵਿਤਕਰਾ ਨਾ ਕਰੇ। ਗੁਰਦੁਆਰਾ ਸਾਹਿਬ ਜਾਂ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ (ਨਿੱਜੀ ਸਮਾਗਮਾਂ/ਘਰੇਲੂ ਸਮਾਗਮਾਂ) ਦੌਰਾਨ ਕੇਵਲ ਕੜਾਹ ਪ੍ਰਸ਼ਾਦ ਹੀ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ, ਦੁੱਖ ਹੁੰਦਾ ਹੈ ਜਦ ਕੁੱਝ ਸੰਗਤਾਂ ਸ਼ਰਧਾ ਵੱਸ ਆਪੋ-ਆਪਣੀ ਮਰਜ਼ੀ ਨਾਲ ਲੱਡੂ, ਬਰਫੀ ਜਾਂ ਹੋਰ ਮਠਿਆਈਆਂ

ਬਾਕੀ ਸਫਾ 40 'ਤੇ

# ਅਧੂਰਾ ਸਫ਼ਰ

*ਅਵਤਾਰ ਸਿੰਘ ਮਹਿਤਪੁਰੀ*

ਕਮਰੇ ਦੀ ਖਿੜਕੀ ਨੇੜੇ ਲੱਗੇ ਨਿੰਮ ਦੇ ਦਰਖਤ ਦੇ ਪੱਤਿਆਂ ਵਿਚੋਂ ਛਣ-ਛਣ ਕੇ ਆਉਂਦੀ ਧੁੱਪ ਠਰੂੰ-ਠਰੂੰ ਕਰਦੇ ਜੋਗਿੰਦਰ ਨੂੰ ਨਿੱਘਾ ਜਿਹਾ ਕਰਨ ਦੀ ਕੋਸ਼ਿਸ਼ ਕਰ ਰਹੀ ਸੀ। ਇਸ ਨਿੱਘ ਤੋਂ ਜੋਗਿੰਦਰ ਬਹੁਤ ਸੁੱਖ ਮਹਿਸੂਸ ਕਰ ਰਿਹਾ ਸੀ ਪਰ ਇਹ ਨਿੱਘ ਜ਼ਿਆਦਾ ਦੇਰ ਨਾ ਰਿਹਾ। ਪਤਾ ਨਹੀਂ ਇਸ ਸੰਘਣੀ ਧੁੰਦ ਨੇ ਕਿੱਥੋਂ ਆ ਕੇ ਸੂਰਜ ਨੂੰ ਘੇਰਾ ਜਿਹਾ ਪਾ ਲਿਆ। ਸੂਰਜ ਦੀਆਂ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਧੁੰਦ ਨੇ ਉਸ ਉਤੇ ਅਜਿਹਾ ਕਾਬੂ ਪਾਇਆ ਕਿ ਨਾ ਹੀ ਰੋਸ਼ਨੀ ਰਹੀ ਅਤੇ ਨਾ ਹੀ ਨਿੱਘ ਰਿਹਾ। ਜੋਗਿੰਦਰ ਨੇ ਆਪਣੇ ਕੰਬਲ ਨੂੰ ਖਿੱਚ ਕੇ ਉਪਰ ਨੂੰ ਕਰ ਲਿਆ। ਕਮਰੇ ਦੀ ਇੱਕ ਨੁੱਕਰੇ ਪਿਆ ਜੋਗਿੰਦਰ ਅੱਖਾਂ ਦੀਆਂ ਮੱਧਮ ਪੈ ਰਹੀਆਂ ਪੁਤਲੀਆਂ ਨਾਲ ਕਿੰਨੀ ਦੇਰ ਤੱਕ ਕਮਰੇ ਦੀ ਕੁੱਖ ਫਰੋਲਦਾ ਰਿਹਾ। ਹੁਣ ਪੂਰੀ ਤਰ੍ਹਾਂ ਕਮਰੇ ਅੰਦਰ ਹਨੇਰਾ ਛਾ ਚੁੱਕਿਆ ਸੀ। ਬੜੀ ਮੁਸ਼ਕਿਲ ਨਾਲ ਨੀਂਦ ਨੇ ਉਸ ਦੀਆਂ ਅੱਖਾਂ ਵਿੱਚ ਪ੍ਰਵੇਸ਼ ਕੀਤਾ। ਇਸ ਨੀਂਦ ਨੇ ਵੀ ਜੋਗਿੰਦਰ ਦਾ ਜ਼ਿਆਦਾ ਦੇਰ ਤੀਕਰ ਸਾਥ ਨਾ ਦਿੱਤਾ। ਪਤਾ ਨਹੀਂ ਕਿਹੋ ਜਿਹਾ ਭੈੜਾ ਸੁਪਨਾ ਸੀ ਕਿ ਜੋਗਿੰਦਰ ਇੱਕਦਮ ਤ੍ਰਬਕ ਕੇ ਉਠ ਬੈਠਿਆ। ਖਿੜਕੀ ਵਿਚੋਂ ਦੇਖਿਆ ਤਾਂ ਦੂਰ ਦੂਰ ਤੱਕ ਘੁੱਪ ਹਨੇਰਾ ਛਾਇਆ ਹੋਇਆ ਸੀ। ਜੋਗਿੰਦਰ ਨੇ ਪਲਕਾਂ ਬੰਦ ਕੀਤੀਆਂ ਤੇ ਦੀਵਾਰ ਨਾਲ ਢੋ ਲਾ ਕੇ ਬੈਠ ਗਿਆ। ਉਹ ਸੋਚਾਂ ਦੇ ਸੁਮੰਦਰ ਵਿੱਚ ਡੁੱਬ ਗਿਆ ਸੀ। ਹੁਣ ਉਹ ਆਪਣੇ ਆਪ ਨੂੰ ਵਰਤਮਾਨ ਵਿੱਚ ਨਹੀਂ ਸਗੋਂ ਬੀਤੇ ਵਿੱਚ ਮਹਿਸੂਸ ਕਰ ਰਿਹਾ ਸੀ। ਆਪਣੇ ਵਿਆਹ ਵਾਲਾ ਦਿਨ ਜੋਗਿੰਦਰ ਦੀਆਂ ਅੱਖਾਂ ਸਾਹਮਣੇ ਫਿਲਮ ਦੀ ਰੀਲ ਵਾਂਗੂੰ ਆ ਗਿਆ ਸੀ। ਵਿਆਹ ਵਾਲੇ ਦਿਨ ਕੁਲਵੰਤ ਨੂੰ ਦੇਖ ਕੇ ਜੋਗਿੰਦਰ ਦੇ ਸਕੇ ਸਬੰਧੀਆਂ ਦੀ ਜ਼ੁਬਾਨ ਤੇ ਇਕੋ ਗੱਲ ਸੀ। ਪਤਾ ਨਹੀਂ ਜੋਗਿੰਦਰ ਕਿੱਥੋਂ ਇੰਨੀ ਸੁਹਣੀ ਹੂਰ ਲੱਭ ਲਿਆਇਆ ਹੈ। ਉਸ ਦੀ ਖੂਬਸੂਰਤੀ ਸਕੇ ਸਬੰਧੀਆਂ ਦੀ ਚਰਚਾ ਦਾ ਵਿਸ਼ਾ ਬਣ ਚੁੱਕੀ ਸੀ। ਲੋਕਾਂ ਦੇ ਮੂੰਹੋਂ ਆਪਣੀ ਪਤਨੀ ਦੀ ਖੂਬਸੂਰਤੀ ਦੀਆਂ ਗੱਲਾਂ ਸੁਣ ਕੇ ਜੋਗਿੰਦਰ ਦੀ ਛਾਤੀ ਚੌੜੀ ਹੋ ਜਾਂਦੀ। ਵਿਆਹ ਤੋਂ ਬਾਅਦ ਕਈ ਸਾਲ ਤੱਕ ਜੋਗਿੰਦਰ ਦੇ ਘਰ ਕੋਈ ਔਲਾਦ ਨਾ ਹੋਈ। ਜੋਗਿੰਦਰ ਉਦਾਸ ਜਿਹਾ ਰਹਿਣ ਲੱਗਾ। ਇੰਨੀ ਵੱਡੀ ਕੋਠੀ ਬੱਚੇ ਤੋਂ ਬਗੈਰ ਸੁੰਨੀ ਲੱਗਣ ਲੱਗ ਪਈ ਸੀ। ਉਸ ਨੂੰ ਲੱਗਿਆ ਜਿਵੇਂ ਰੱਬ ਨੇ ਕੋਠੇ ਚੜ੍ਹਾ ਕੇ ਪੌੜੀ ਖਿੱਚ ਲਈ ਹੋਵੇ।

ਕਈ ਸਾਲ ਬੀਤਣ ਤੋਂ ਬਾਅਦ ਅੱਜ ਪਤਨੀ ਦੇ ਚਿਹਰੇ ਤੇ ਜੋਗਿੰਦਰ ਨੂੰ ਬਹਾਰ ਆ ਗਈ ਜਾਪੀ। ਜੋਗਿੰਦਰ ਕੋਠੀ ਦੇ ਲਾਅਨ ਵਿੱਚ ਕੁਰਸੀ ਤੇ ਬੈਠਾ ਅਖ਼ਬਾਰ ਪੜ੍ਹ ਰਿਹਾ ਸੀ ਜਦੋਂ ਕੁਲਵੰਤ ਨੇ ਡਾਕਟਰ ਪਾਸੋਂ ਵਾਪਸ ਆ ਕੇ ਦੱਸਿਆ ਕਿ ਤੁਸੀਂ ਬਾਪ ਬਣਨ ਵਾਲੇ ਹੋ। ਇਸ ਖੁਸ਼ੀ ਦੀ ਖਬਰ ਨੇ ਜੋਗਿੰਦਰ ਦਾ ਰੋਮ-ਰੋਮ ਖਿੜ੍ਹਾ ਦਿੱਤਾ ਤੇ ਉਸ ਦਾ ਮਨ ਉਡੂੰ-ਉਡੂੰ ਕਰਨ ਲੱਗ ਪਿਆ। ਕੁੱਝ ਮਹੀਨਿਆਂ ਦੀ ਇੰਤਜ਼ਾਰ ਉਸ ਨੂੰ ਸਾਲਾਂ ਲੰਬੀ ਲੱਗਣ ਲੱਗੀ। ਉਸ ਦਿਨ ਜੋਗਿੰਦਰ ਦੀ ਖੁਸ਼ੀ ਦਾ ਅੰਤ ਨਾ ਰਿਹਾ ਜਦੋਂ ਉਸ ਦੀ ਪਤਨੀ ਦੀ ਕੁੱਖੋਂ ਬਾਲੜਾ ਉਸ ਦੇ ਘਰ ਆਇਆ ਸੀ। ਵਕਤ ਦੇ ਬੀਤਣ ਨਾਲ ਜੋਗਿੰਦਰ ਦੀ ਖੁਸ਼ੀ ਹੋਰ ਵੀ ਵਧਦੀ ਗਈ। ਉਸ ਨੂੰ ਪਤਾ ਹੀ ਨਾ ਲੱਗਾ ਜਦੋਂ ਬੇਟਾ ਰਿੱਕੀ ਛੇ ਫੁੱਟ ਲੰਮਾ ਹੋ ਗਿਆ ਤੇ ਖੂਬਸੂਰਤ ਵੀ ਰੱਜ ਕੇ। ਲੋਕ ਉਸ ਨੂੰ ਦਰਸ਼ਨੀ ਮੁੰਡਾ ਕਹਿ ਕੇ ਸੰਬੋਧਤ ਕਰਦੇ ਸਨ। ਰਿੱਕੀ ਦੀ ਮਾਂ ਨੂੰ ਖੁਸ਼ ਹੁੰਦਿਆਂ ਦੇਖ ਕੇ ਜੋਗਿੰਦਰ ਦੀ ਖੁਸ਼ੀ ਵਿੱਚ ਹੋਰ ਵੀ ਵਾਧਾ ਹੋ ਜਾਂਦਾ ਸੀ। ਦੋਹਾਂ ਦੀ ਖੁਸ਼ੀ ਉਸ ਦਿਨ ਹੱਦ ਬੰਨੇ ਟੱਪ ਗਈ ਸੀ ਜਦੋਂ ਰਿੱਕੀ ਐਮ.ਏ. ਦੀ ਪ੍ਰੀਖਿਆ ਵਿਚੋਂ ਯੂਨੀਵਰਸਿਟੀ ਵਿਚੋਂ ਪਹਿਲੇ ਨੰਬਰ ਤੇ ਆਇਆ ਸੀ। ਪਿਤਾ ਨੇ ਮੁੱਛਾਂ ਤੇ ਹੱਥ ਫੇਰਦਿਆਂ ਕਿਹਾ ਸੀ ਕਿ ਚਾਚੇ ਵਾਂਗੂੰ ਤੂੰ ਵੀ ਪੀ.ਸੀ.ਐਸ. ਅਫਸਰ ਬਣੇ ਗਾ। ਰਿੱਕੀ ਦੇ ਮੂੰਹੋਂ ਆਪ-ਮੁਹਾਰੇ ਨਿਕਲ ਗਿਆ। ਮੈਂ ਤਾਂ ਡੈਡੀ ਚਾਚੇ ਤੋਂ ਵੀ ਉਪਰ ਜਾਵਾਂਗਾ। ਮੈਂ ਹਰ ਹਾਲਤ ਵਿੱਚ ਆਈ.ਏ.ਐਸ. ਅਫਸਰ ਬਣਾਂਗਾ। ਖੁਸ਼ੀ ਨਾਲ ਜੋਗਿੰਦਰ ਦੀ ਛਾਤੀ ਫੁੱਲ ਗਈ ਸੀ।

ਐਮ.ਏ. ਉਪਰੰਤ ਰਿੱਕੀ ਨੇ ਸੋਚਿਆ ਕਿ ਪਿੰਡ ਦੇ ਬਿਗੜੇ ਹੋਏ ਨਸ਼ਈ, ਮੁਸ਼ਟੰਡਿਆਂ ਦਾ ਸੁਧਾਰ ਕੀਤਾ ਜਾਵੇ ਤੇ ਉਸ ਨੇ ਪਹਿਲਾਂ ਉਨ੍ਹਾਂ ਨਾਲ ਸਾਂਝ ਪਾ ਲਈ ਜੋ ਕਿ ਪਿਤਾ ਜੋਗਿੰਦਰ ਨੂੰ ਚੰਗੀ ਨਹੀਂ ਸੀ ਲੱਗਦੀ ਤੇ ਇਕ ਦਿਨ ਰਿੱਕੀ ਨੂੰ ਸਮਝਾਉਂਦੇ ਸਮਝਾਉਂਦੇ ਕੁੱਝ ਤਲਖੀ ਵਧ ਗਈ ਤੇ ਰਿੱਕੀ ਜੁਆਨੀ ਦੇ ਜੋਸ਼ ਵਿੱਚ ਆਪਣੀ ਬੇਇੱਜ਼ਤੀ ਸਹਿਣ ਨਾ ਕਰ

ਸਕਿਆ। ਹਫਤਾ ਭਰ ਇਕ ਤਲਖਈ ਭਰਿਆ ਯੁੱਧ ਚਲਦਾ ਰਿਹਾ ਤੇ ਰਿੱਕੀ ਨੂੰ ਪਤਾ ਨਹੀਂ ਅਜਿਹੀ ਕਿਹੜੀ ਗੱਲ ਚੁਭ ਗਈ ਇਕ ਦਿਨ ਸਲਫਾਸ ਦੀ ਗੋਲੀ ਖਾ ਬੈਠਾ। ਗਲਤੀ ਤਾਂ ਕਰ ਬੈਠਾ ਤੇ ਫਿਰ ਆਪਣੇ ਪਿਤਾ ਦੀਆਂ ਬਾਹਵਾਂ ਵਿੱਚ ਕੁਰਲਾਉਣ ਲੱਗ ਪਿਆ, "ਪਾਪਾ ਮੈਨੂੰ ਬਚਾ ਲਓ, ਮੈ ਫਿਰ ਇਸ ਪ੍ਰਕਾਰ ਦੀ ਗਲਤੀ ਨਹੀਂ ਕਰਾਂਗਾ, ਪਾਪਾ ਮੈਨੂੰ ਬਚਾ ਲਓ।" ਸਭ ਸੋਚੀਂ ਪੈ ਗਏ ਇਹ ਕੀ ਹੋ ਗਿਆ? ਰਿੱਕੀ ਨੇ ਬੜੇ ਤਰਲੇ ਕੀਤੇ, ਮੁਆਫੀਆਂ ਮੰਗੀਆਂ ਝੱਟ-ਪੱਟ ਸ਼ਹਿਰ ਚੰਗੇ ਡਾਕਟਰ ਪਾਸ ਲੈ ਕੇ ਤੁਰ ਪਏ। ਰਿੱਕੀ ਗੱਡੀ ਵਿੱਚ ਪਿਆ ਤੜਫ ਰਿਹਾ ਸੀ ਤੇ ਰੱਬ ਦਾ ਭਾਣਾ ਹਸਪਤਾਲ ਪੁੱਜਦੇ ਸਾਰ ਗੇਟ ਦੇ ਬਾਹਰ ਹੀ ਉਹ ਦਮ ਤੋੜ ਗਿਆ ਤੇ ਸਭ ਕੁੱਝ ਖਤਮ ਹੋ ਗਿਆ। ਰੋਂਦੇ ਕੁਰਲਾਂਦੇ ਲਾਸ਼ ਘਰ ਲੈ ਆਏ।

ਬੇਟੇ ਦੀ ਲਾਸ਼ ਨੂੰ ਦੇਖ ਕੇ ਕੁਲਵੰਤ ਦਾ ਸਬੂਤਾ ਜੁੱਸਾ ਪਲਾਂ ਵਿੱਚ ਹੀ ਖੇਰੂੰ-ਖੇਰੂੰ ਹੋ ਗਿਆ ਸੀ। ਉਸ ਦਾ ਵਰਤਮਾਨ ਜਿਵੇਂ ਖਿੰਡ-ਪੁੰਡ ਗਿਆ ਸੀ ਉਹ ਪੂਰੀ ਦੀ ਪੂਰੀ ਟੁੱਟ ਗਈ ਸੀ। ਪੁੱਤਰ ਤੋਂ ਵਗੈਰ ਉਸ ਨੂੰ ਘਰ ਖਾਣ ਨੂੰ ਆਉਂਦਾ ਸੀ। ਕਈ ਵਾਰੀ ਉਸ ਦੇ ਅੰਦਰ ਅਜੀਬ ਜਿਹੀ ਹਲਚਲ ਮੱਚ ਜਾਂਦੀ। ਉਹ ਪੱਥਰ ਦਾ ਬੁੱਤ ਜਿਹਾ ਬਣ ਜਾਂਦੀ ਤੇ ਬਿਨ੍ਹਾਂ ਕੁੱਝ ਬੋਲਿਆਂ ਸਾਰਾ ਸਾਰਾ ਦਿਨ ਲੰਘਾ ਦਿੰਦੀ। ਜੋਗਿੰਦਰ ਵੀ ਪੂਰੇ ਦਾ ਪੂਰਾ ਟੁੱਟ ਚੁੱਕਾ ਸੀ। ਪੁੱਤਰ ਦੀ ਮੌਤ ਨੇ ਉਸ ਨੂੰ ਝੰਜੋੜ ਕੇ ਰੱਖ ਦਿੱਤਾ ਸੀ ਪਰ ਹੁਣ ਪਤਨੀ ਦੀ ਹਾਲਤ ਉਸ ਨੂੰ ਪੁੱਤਰ ਦੀ ਮੌਤ ਤੋਂ ਵੱਧ ਦੁਖਦਾਈ ਜਾਪਦੀ ਸੀ। ਕਈ ਵਾਰ ਉਸ ਨੇ ਕੁਲਵੰਤ ਨੂੰ ਆਪਣਾ ਵਜੂਦ ਖਤਮ ਕਰਨ ਦੀ ਕੋਸ਼ਿਸ਼ ਕਰਦੀ ਨੂੰ ਬਚਾਇਆ ਸੀ। ਅੰਦਰੋਂ ਅੰਦਰੀਂ ਉਹ ਬਹੁਤ ਘਬਰਾ ਗਿਆ ਸੀ।

ਇਕ ਦਿਨ ਜੋਗਿੰਦਰ ਨੇ ਕੁਲਵੰਤ ਨੂੰ ਕੋਲ ਬਿਠਾਇਆ ਤੇ ਕਿਹਾ ਕਿ ਤੈਨੂੰ ਰਿੱਕੀ ਦੇ ਨਾਂ ਤੇ ਸਕੂਲ ਖੋਲ੍ਹ ਦਿੰਦਾ ਹਾਂ ਤੇਰਾ ਦਿਲ ਲੱਗਿਆ ਰਿਹਾ ਕਰੇਗਾ। ਤੂੰ ਉਨ੍ਹਾਂ ਬੱਚਿਆਂ ਵਿਚੋਂ ਆਪਣੇ ਰਿੱਕੀ ਨੂੰ ਮਿਲ ਸਕੇਂਗੀ। ਕੁਲਵੰਤ ਇਹ ਗੱਲ ਸੁਣ ਕੇ ਜਿਵੇਂ ਮੱਚ ਉਠੀ। ਉਸ ਦੇ ਅੰਦਰ ਦੀ ਚੰਗਿਆੜੀ ਨੇ ਇਨ੍ਹਾਂ ਬੋਲਾਂ ਤੇ ਜਿਵੇਂ ਫੂਸ ਪਾ ਦਿੱਤਾ ਸੀ। ਉਸ ਦੇ ਅੰਦਰ ਭਾਂਬੜ ਮੱਚ ਉਠੇ ਸਨ ਤੇ ਉਹ ਇਨ੍ਹਾਂ ਭਾਂਬੜਾਂ ਨਾਲ ਜਿਵੇਂ ਜੋਗਿੰਦਰ ਨੂੰ ਝੁਲਸ ਦੇਣਾ ਚਾਹੁੰਦੀ ਹੋਵੇ। ਪੂਰੇ ਗੁੱਸੇ ਵਿੱਚ ਉਸ ਦੇ ਬੁੱਲ ਫਰਕੇ ਸਨ "ਕਿਸ ਰਿੱਕੀ ਦੀ ਗੱਲ ਕਰਦੇ ਹੋ ? ਜਦੋਂ ਬੱਚੇ ਮੈਥੋਂ ਪੁੱਛਣਗੇ ਕਿ ਉਹ ਰਿੱਕੀ ਕੌਣ ਸੀ ? ਜਿਸ ਦੇ ਨਾਂ ਤੇ ਸਕੂਲ ਖੋਲ੍ਹਿਆ ਹੈ, ਮੈਂ ਕਿਆ ਜੁਆਬ ਦੇਵਾਂਗੀ ਕਿ ਇਹ ਰਿੱਕੀ ਉਹ ਇਨਸਾਨ ਸੀ ਜਿਸ ਨੇ ਜ਼ਿੰਦਗੀ ਦਾ ਸਾਹਮਣਾ ਕਰਨ ਤੋਂ ਇਨਕਾਰ ਕਰ ਦਿੱਤਾ, ਜਿਸ ਨੇ ਮਾਂ ਦੇ ਦੁੱਧ ਦਾ ਮੁੱਲ ਨਹੀਂ ਚੁਕਾਇਆ। ਜਿਸ ਨੇ ਮਾਂ ਦੀ ਮਮਤਾ ਦਾ ਖੂਨ ਕਰ ਦਿੱਤਾ। ਕਿਆ ਪ੍ਰੇਰਣਾ ਲੈਣਗੇ ਬੱਚੇ ?" ਪਤਨੀ ਦੀ ਇਸ ਅਵਸਥਾ ਨੂੰ ਦੇਖ ਕੇ ਜੋਗਿੰਦਰ ਖੰਭ ਕੱਟੇ ਕਬੂਤਰ ਵਾਂਗੂੰ ਬੱਸ ਉਥੇ ਹੀ ਮੱਥੇ ਤੇ ਹੱਥ ਰੱਖ ਕੇ ਬੈਠ ਗਿਆ ਸੀ।

ਇਕ ਦਿਨ ਜੋਗਿੰਦਰ ਘਰੋਂ ਬਾਹਰ ਥੋੜ੍ਹੀ ਦੇਰ ਲਈ ਕਿਸੇ ਕੰਮ ਗਿਆ ਹੋਇਆ ਸੀ। ਰਿੱਕੀ ਦੀ ਫੋਟੋ ਤੇ ਪਿਆ ਹਾਰ ਦੇਖ ਕੇ ਕੁਲਵੰਤ ਆਪੇ ਤੋਂ ਬਾਹਰ ਹੋ ਗਈ। ਉਸ ਨੇ ਰਿੱਕੀ ਦੀ ਫੋਟੋ ਲਾਹ ਕੇ ਜ਼ੋਰ ਨਾਲ ਫਰਸ਼ ਤੇ ਮਾਰੀ। ਫੋਟੋ ਦੇ ਸ਼ੀਸ਼ੇ ਦੇ ਟੁਕੜੇ ਪੂਰੇ ਫਰਸ਼ ਤੇ ਬਿਖਰ ਗਏ ਸਨ। ਗੁੱਸੇ ਵਿੱਚ ਭਰੀ ਕੁਲਵੰਤ ਨੇ ਸਾਰੇ ਕੱਪੜੇ ਅਲਮਾਰੀ ਵਿਚੋਂ ਕੱਢ ਕੇ ਇਕੱਠੇ ਕਰ ਲਏ। ਮਿੱਟੀ ਦੇ ਤੇਲ ਦੀ ਬੋਤਲ ਦਾ ਢੱਕਣ ਖੋਲ੍ਹਿਆ ਤੇ ਸਾਰੇ ਕੱਪੜਿਆਂ ਤੇ ਛਿੜਕ ਕੇ ਅੱਗ ਲਾਈ ਤੇ ਉਪਰ ਬੈਠ ਗਈ। ਘਰ ਕੋਈ ਹੈ ਹੀ ਨਹੀਂ ਸੀ ਜੋ ਰੋਕਦਾ। ਉਸਦੇ ਅੰਦਰ ਦਾ ਸੇਕ ਅੱਗ ਦੇ ਅਥਾਹ ਸੇਕ ਨੂੰ ਵੀ ਸਹਿ ਗਿਆ ਅਤੇ ਪੂਰੀ ਤਰ੍ਹਾਂ ਝੁਲਸ ਗਈ। ਜੋਗਿੰਦਰ ਆਪਣੀ ਪਤਨੀ ਦੀ ਲਾਸ਼ ਨੂੰ ਆਪਣੇ ਹੱਥਾਂ ਵਿੱਚ ਨਹੀਂ ਚੁੱਕ ਸਕਿਆ ਸੀ ਕਿਉਂਕਿ ਉਹ ਬੁਰੀ ਤਰ੍ਹਾਂ ਸੜ ਚੁੱਕੀ ਸੀ। ਕੁਲਵੰਤ ਦਾ ਅਫਸੋਸ ਕਰਨ ਆਏ ਸਕੇ ਸਬੰਧੀਆਂ ਦੇ ਕੀਰਨੇ ਜੋਗਿੰਦਰ ਨੂੰ ਰਸਮੀ ਜਿਹੇ ਲੱਗ ਰਹੇ ਸਨ। ਪਿਛੋਂ ਆਏ ਲੋਕਾਂ ਦੀਆਂ ਬੋਲੀਆਂ ਗਿਰਝਾਂ ਦਾ ਰੌਲਾ ਜਾਪ ਰਹੀਆਂ ਸਨ। ਬੱਸ ਉਸ ਦੇ ਸਾਹਮਣੇ ਕੁਲਵੰਤ ਦੀ ਲਾਸ਼ ਸੀ ਜਾਂ ਫਿਰ ਉਹ ਚਿਖਾ ਜਿਸ ਵਿੱਚ ਉਸ ਦਾ ਸਰੀਰ ਦੁਬਾਰਾ ਸੜ ਰਿਹਾ ਸੀ। ਅੱਗ ਦੇ ਇਨ੍ਹਾਂ ਭਾਂਬੜਾਂ ਨੇ ਜੋਗਿੰਦਰ ਦੇ ਅੰਦਰ ਇਕ ਹੋਰ ਚਿਖਾ ਦਿੱਤੀ ਸੀ।

ਨਿੰਮ ਦੇ ਦਰਖਤ ਦੇ ਪੱਤਿਆਂ ਦੀ ਖੜ-ਖੜ ਨੇ ਜੋਗਿੰਦਰ ਨੂੰ ਆਪਣੀ ਅਸਲੀ ਜਗ੍ਹਾ ਤੇ ਲੈ ਆਂਦਾ। ਉਸ ਨੇ ਆਪਣੀਆਂ ਅੱਖਾਂ ਖੋਲ੍ਹੀਆਂ ਤੇ ਹੰਝੂ ਉਸ ਦੀ ਬੱਗੀ ਦਾੜ੍ਹੀ ਨੂੰ ਗਿੱਲੀ ਕਰ ਰਹੇ ਸਨ। ਉਸ ਨੇ ਆਪਣੇ ਹੱਥਾਂ ਨਾਲ ਆਪਣੇ ਹੰਝੂ ਸਾਫ ਕੀਤੇ ਫਿਰ ਖਿੜਕੀ ਤੋਂ ਬਾਹਰ ਨਜ਼ਰ ਮਾਰੀ ਤਾਂ ਹਨੇਰੇ ਦੇ ਇਲਾਵਾ ਉਸ ਨੂੰ ਕੁੱਝ ਨਜ਼ਰ ਨਹੀ ਆ ਰਿਹਾ ਸੀ। ਉਸਨੇ ਆਪਣੇ ਪੂਰੇ ਸਰੀਰ ਨੂੰ ਕੰਬਲ ਨਾਲ ਢੱਕ ਲਿਆ ਤੇ ਗੂੜ੍ਹੀ ਨੀਂਦ ਸੌਣ ਦੀ ਕੋਸ਼ਿਸ਼ ਕਰਨ ਲੱਗ ਪਿਆ।

----- 0 ----- *96163-33498*

# ਅੱਜ ਕੱਲ ਦੀ ਦਨਾਈ ਦਾ ਫਲ

*ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਗਿਆਨੀ*

ਅੱਜ ਕੱਲ ਸਾਡੇ ਦੇਸ ਦੇ ਮਹਾਤਮਾ ਪੁਰਖ ਜੋ ਨਿਰੇ ਬਚਪਨ ਤੇ ਤਾਲੀਮ ਵਿੱਚ ਹੀ ਰਹਿੰਦੇ ਹਨ ਤੇ ਉਨ੍ਹਾਂ ਨੂੰ ਜੋ ਕੁਝ ਤਜਰਬਾ ਹੁੰਦਾ ਹੈ ਸੋ ਉਨਾਂ ਹੀ ਥੋੜੀ ਜੇਹੀਆਂ ਕਤਾਬਾਂ ਦਾ ਹੁੰਦਾ ਹੈ ਜੋ ਉਨਾਂ ਨੇ ਅਪਨੀ ਜਿੰਦਗੀ ਦਾ ਕੁਝ ਹਿੱਸਾ ਖਰਚ ਕੇ ਪੜੀਆਂ ਹੁੰਦੀਆਂ ਹਨ। ਉਨ੍ਹਾਂ ਭਾਈਆਂ ਨੂੰ ਇਸ ਦੁਨੀਆਂ ਰੂਪੀ ਕਤਾਬ ਦੇ ਵਰਤਾਉ ਰੂਪੀ (ਚੇਪਟਰ) ਅਰਥਾਤ ਹਿੱਸੇ ਪੜਨ ਦਾ ਸਮਯ ਨਹੀਂ ਮਿਲਦਾ, ਜਿਸ ਤੇ ਜਦ ਉਹ ਕਿਸੇ ਨਾਲ ਕੋਈ ਬਾਤ-ਚੀਤ ਕਰਦੇ ਯਾ ਕਿਸੇ ਮਹਾਤਮਾ ਦਾ ਜੀਵਨ ਚਰਤ ਸੁਨਦੇ ਹਨ ਤਦ ਉਹ ਦੁਨੀਆਂ ਦੀ ਕਤਾਬ ਦਾ ਮੁਕਾਬਲਾ ਛੱਡ ਕੇ ਕੇਵਲ ਉਸ ਕਿਤਾਬ ਦੇ ਖਯਾਲਾਂ ਦੇ ਮੁਤਾਬਕ ਉਸ ਦਾ ਮੁਕਾਬਲਾ ਕਰਦੇ ਹਨ ਜੋ ਕਿਸੇ ਨੈ ਅਪਨੇ ਖਯਾਲ ਲਿਖ ਕੇ ਉਸ ਵਿੱਚ ਇਕੱਠੇ ਕੀਤੇ ਹੋਨ, ਜਿਸ ਤੇ ਜੋ ਉਸ ਦੇ ਮੁਤਾਬਕ ਹੁੰਦਾ ਹੈ ਉਸ ਨੂੰ ਅਛਾ ਜਾਨਦੇ ਹਨ ਅਤੇ ਜੋ ਬਰਖਾਲਫ਼ ਹੋਵੇ ਉਸ ਨੂੰ ਬੁਰਾ ਆਖਦੇ ਹਨ।

ਅਜੇਹੇ ਭਾਈ ਅਪਨੇ ਬਿਵਹਾਰਕ ਕੰਮਾਂ ਨੂੰ ਭੀ ਉਨ੍ਹਾਂ ਧਾਰਮਕ ਕੰਮਾਂ ਦੇ ਬਰਾਬਰ ਕਰਨਾ ਚਾਹੁੰਦੇ ਹਨ, ਜਿਸ ਕਰਕੇ ਉਹ ਇਸ ਯਤਨ ਵਿੱਚ ਕਾਮਯਾਬ ਨਹੀਂ ਹੁੰਦੇ ਅਰ ਆਖਰ ਨੂੰ ਗੁਲਾਮ ਬਣ ਕੇ ਅਪਨੀ ਜਿੰਦਗੀ ਦਾ ਨਿਰਬਾਹੁ ਕਰਦੇ ਹਨ, ਪਰੰਤੂ ਕੌਮ ਦੇ ਸਦਾ ਹੀ ਕਾਇਮ ਰਖਨ ਲਈ ਦੋ ਬਾਤਾਂ ਹੁੰਦੀਆਂ ਹਨ ਜਿਨ੍ਹਾਂ ਵਿਚੋਂ ਇਕ ਧਾਰਮਕ ਅਤੇ ਦੂਜੀ ਬਿਵਹਾਰਕ ਹੁੰਦੀ ਹੈ ਜਿਸ ਤੇ ਬਿਨਾ ਕੌਮ ਰਹ ਨਹੀਂ ਸਕਦੀ, ਕਿੰਤੂ ਜਦ ਇਨ੍ਹਾਂ ਦੋਨਾਂ ਬਾਤਾਂ ਨੂੰ ਅਸੀਂ ਮਿਲਾ ਦੇਣਾ ਚਾਹਾਂਗੇ ਤਾਂ ਅਸੀਂ ਮੂੰਹ ਦੇ ਭਾਰ ਇਸ ਤਰ੍ਹਾਂ ਗਿਰ ਪਏਂਗੇ ਜਿਸ ਪ੍ਰਕਾਰ ਕੋਈ ਆਦਮੀ ਦੋਨਾਂ ਪੈਰਾਂ ਨੂੰ ਇਕੱਠੇ ਜੋੜ ਕੇ ਤੁਰਨਾ ਚਾਹੇ ਉਹ ਡਿੱਗ ਪੈਂਦਾ ਹੈ।

ਇਨਾਂ ਦੇ ਦ੍ਰਿਸ਼ਟਾਂਤ ਸਾਡੇ ਸਾਮਨੇ ਪ੍ਰਤੱਖ ਹਨ ਜੈਸਾ ਕਿ ਈਸਾਈ ਮਜ਼ਹਬ ਤਾਂ ਉਨਾਂ ਨੂੰ ਇਹ ਉਪਦੇਸ਼ ਕਰਦਾ ਹੈ ਕਿ (ਜੋ ਤੇਰੇ ਖੱਬੇ ਪਾਸੇ ਮੂੰਹ ਪਰ ਚੁਪੇੜ ਮਾਰੇ ਤਾਂ ਤੂੰ ਉਸ ਦੇ ਅੱਗੇ ਸੱਜਾ ਪਾਸਾ ਭੀ ਕਰ ਦੇ)। ਸੋ ਜੇ ਕਰਕੇ ਇਸ ਧਾਰਮਕ ਸਹਨ ਸ਼ੀਲਤਾ ਵਾਲੀ ਬਾਤ ਪਰ ਈਸਾਈ ਗਵਰਨਮਿੰਟ ਅਮਲ ਕਰੇ ਤਾਂ ਸਭ ਤੋਪਖਾਨੇ ਅਰ ਪਲਟਨਾਂ ਨੂੰ ਵਿੰਦਾ ਕਰਕੇ ਇਹ ਕੰਮ ਕਰਨ ਕਿ ਜਦ ਕੋਈ ਇਨਾਂ ਦੇ ਇਕ ਆਦਮੀ ਨੂੰ ਮਾਰੇ ਤਾਂ ਉਥੇ ਸਾਰੇ ਹੀ ਜਾ ਕੇ ਮੂੰਹ ਭਨਾ ਕੇ ਘਰ ਆਇ ਬੈਠਨ। ਇਸ ਤੇ ਤੁਸੀਂ ਦੇਖ ਸਕਦੇ ਹੋ ਕਿ ਇਨਾਂ ਦੀ ਹਕੂਮਤ ਕਿਤਨਾ ਕਿ ਚਿਰ ਰਹ ਸਕਦੀ ਹੈ।

ਇਸੀ ਪ੍ਰਕਾਰ ਜੇ ਕਰਕੇ ਸਿੱਖ ਭੀ ਨਿਰਾ ਇਸ ਬਚਨ ਪਰ ਭਰੋਸਾ ਕਰ ਬੈਠਦੇ ਕਿ (ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੀ ਘੁੰਮਿ। ਆਪਨੜੈ ਘਰਿ ਜਾਈਐ ਪੈਰ ਤਿਨਾਂ ਦੇ ਚੁੰਮਿ) ਤਾਂ ਇਸ ਦਾ ਨਤੀਜਾ ਇਹ ਨਿਕਲਦਾ ਹੈ ਜੋ ਇਹ ਮੁਸਲਮਾਨਾਂ ਪਾਤਸ਼ਾਂ ਦੇ ਪੈਰ ਚੁੰਮਦੇ ਅਰ ਉਹ ਉਨਾਂ ਹੀ ਪੈਰਾਂ ਦੀਆਂ ਅਡੀਆਂ ਨਾਲ ਇਨਾਂ ਦੇ ਸਿਰ ਭੰਨ ਸਿਟਦੇ, ਪਰ ਸਿੱਖਾਂ ਨੈ ਇਸ ਉਪਦੇਸ਼ ਦੇ ਉਲਟ ਸੂਰਬੀਰਤਾ ਦੇ ਉਪਦੇਸ਼ ਨੂੰ ਸੰਸਾਰਕ ਕੰਮਾਂ ਵਿੱਚ ਲਿਆ ਕੇ ਰਾਜਯ ਪਾਇ ਲੀਤਾ॥

ਸਾਡੇ ਲਿਖੇ ਪੜੇ ਹੋਏ ਆਦਮੀਆਂ ਨੂੰ ਭੀ ਚਾਹੀਦਾ ਹੈ ਜੋ ਇਨ੍ਹਾਂ ਦੋਨਾ ਸੰਗਿਆਂ ਨੂੰ ਮਿਲਾ ਕੇ ਖਿਚੜੀ ਕਰਨ ਦਾ ਯਤਨ ਛਡ ਦੇਨ॥

*ਖਾਲਸਾ ਅਖ਼ਬਾਰ ਲਾਹੌਰ,*
*10 ਮਈ, 1895*

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

ਮਿੰਨੀ ਕਹਾਣੀ

# ਸ਼ੇਰਨੀ

ਸ. ਲਾਲ ਸਿੰਘ 'ਲਾਲੀ'

ਗੁਰਮੀਤ ਚੰਗੇ ਰੱਜੇ-ਪੁਜੇ ਪ੍ਰੀਵਾਰ ਦੀ ਇਕਲੌਤੀ ਧੀ ਸੀ। ਘਰ ਵਿੱਚ ਕਿਸੇ ਵੀ ਚੀਜ਼ ਦੀ ਕਮੀ ਨਹੀਂ ਸੀ। ਉਸ ਦਾ ਉੱਚਾ ਲੰਮਾ ਕੱਦ, ਗੋਰਾ ਰੰਗ ਸਿਹਤ ਪੱਖੋਂ ਵੀ ਕੋਈ ਕਮੀ ਨਹੀਂ ਸੀ। ਬਾਰਵੀਂ ਪਾਸ ਕਰਨ ਤੋਂ ਬਾਅਦ ਉਸ ਨੇ ਨੇੜੇ ਦੇ ਪਿੰਡ ਦੇ ਕਾਲਜ਼ ਵਿੱਚ ਉਚੇਰੀ ਸਿਖਿਆ ਲਈ ਦਾਖਲਾ ਲੈ ਲਿਆ। ਉਹ ਹਰ ਰੋਜ਼ ਆਪਣੇ ਪਿਡੋਂ ਬੱਸ ਵਿੱਚ ਆਉਂਦੀ ਜਾਂਦੀ ਸੀ। ਕੁੱਝ ਸਮਾਂ ਠੀਕ ਠਾਕ ਚੱਲਦਾ ਰਿਹਾ, ਅਚਾਨਕ ਕਾਲਜ ਦਾ ਇੱਕ ਫੁਕਰਾ ਜਿਹਾ ਮੁੰਡਾ ਰਸਤੇ ਵਿੱਚ ਉਸ ਨੂੰ ਤੰਗ ਪ੍ਰੇਸ਼ਾਨ ਕਰਨ ਲੱਗ ਪਿਆ। ਜਦੋਂ ਉਸ ਨੇ ਵਾਪਿਸ ਪਿੰਡ ਨੂੰ ਜਾਣਾ ਤਾਂ ਉਸ ਨੇ ਅੱਡੇ ਤੱਕ ਉਸ ਦੇ ਪਿਛੇ ਪਿਛੇ ਜਾਣਾ। ਗੁਰਮੀਤ ਕੁੱਝ ਨਾ ਬੋਲਦੀ ਪਰ ਉਹ ਅੰਦਰੋਂ ਅੰਦਰ ਉਸ ਨੂੰ ਸਬਕ ਸਿਖਾਉਣ ਬਾਰੇ ਸੋਚਦੀ ਰਹਿੰਦੀ। ਉਸ ਨੇ ਇਸ ਬਾਰੇ ਨਾ ਹੀ ਕਦੇ ਆਪਣੇ ਮਾਪਿਆਂ ਨੂੰ ਦੱਸਿਆ ਤੇ ਨਾ ਹੀ ਕਾਲਜ ਵਿਖੇ ਸ਼ਿਕਾਇਤ ਕੀਤੀ। ਮੁੰਡਾ ਹੋਰ ਮੱਛਰ ਗਿਆ।

ਇਕ ਦਿਨ ਗੁਰਮੀਤ ਜਦੋਂ ਬੱਸ ਵਿਚੋਂ ਉਤਰੀ ਤਾਂ ਉਹੀ ਮੁੰਡਾ ਅੱਗੇ ਖੜ੍ਹਾ ਸੀ, ਇਸ ਤੋਂ ਪਹਿਲਾਂ ਕਿ ਉਹ ਕੁੱਝ ਬੋਲਦਾ, ਗੁਰਮੀਤ ਉਸ ਤੇ ਸ਼ੇਰਨੀ ਵਾਂਗੂੰ ਟੁੱਟ ਪਈ ਤੇ ਉਸ ਨੂੰ ਗਲਾਮੇਂ ਤੋਂ ਫੜਕੇ ਛਿੱਤਰ ਪਰੇਡ ਕਰਨ ਲੱਗੀ। ਇਸ ਖਿੱਚ ਧੂ ਵਿੱਚ ਉਸ ਦਾ ਕਮੀਜ਼ ਪਾਟ ਗਿਆ ਤੇ ਘਬਰਾ ਕੇ ਉਹ ਨੰਗੇ ਪਿੰਡੇ ਜਿਧਰ ਨੂੰ ਰਸਤਾ ਲੱਭਿਆ ਭੱਜ ਗਿਆ। ਅੱਡੇ ਵਿੱਚ ਲਾਲਾ-ਲਾਲਾ ਹੋ ਗਈ ਸਾਰੇ ਲੋਕ ਕੁੜੀ ਦੀ ਦਲੇਰੀ ਦੀਆਂ ਗੱਲਾਂ ਕਰ ਰਹੇ ਸਨ। ਜਦੋਂ ਉਹ ਕਾਲਜ ਪਹੁੰਚੀ ਤਾਂ ਨਾ ਉਸਦੇ ਚਿਹਰੇ ਤੇ ਖੁਸ਼ੀ ਤੇ ਨਾ ਹੀ ਗਮੀ ਸੀ। ਉਹ ਸਾਰਾ ਦਿਨ ਆਪਣੀ ਪੜ੍ਹਾਈ ਕਰਕੇ ਵਾਪਿਸ ਆਪਣੇ ਪਿੰਡ ਚਲੀ ਗਈ। ਉਸ ਨੇ ਇਹ ਗੱਲ ਨਾ ਹੀ ਘਰ ਦੱਸੀ ਤੇ ਨਾ ਹੀ ਕਾਲਜ ਵਿੱਚ ਕਿਸੇ ਨਾਲ ਸਾਂਝੀ ਕੀਤੀ।

ਇਹ ਗੱਲ ਕਿਸੇ ਤਰ੍ਹਾਂ ਪ੍ਰਿੰਸੀਪਲ ਕੋਲ ਪੁੱਜੀ ਤਾਂ ਉਸ ਨੇ ਕਲਾਸ ਵਿੱਚ ਜਾ ਕੇ ਗੁਰਮੀਤ ਨੂੰ ਕਿਹਾ ਕਿ ਬੇਟੀ ਤੁਸੀਂ ਇਸ ਘਟਨਾ ਬਾਰੇ ਮੈਨੂੰ ਕਿਉਂ ਨਹੀਂ ਦੱਸਿਆ। ਅਸੀਂ ਉਸ ਵਿਰੁਧ ਕਾਰਵਾਈ ਕਰਦੇ। ਗੁਰਮੀਤ ਨੇ ਬੜੇ ਹੀ ਠਰ੍ਹੰਮੇ ਨਾਲ ਕਿਹਾ, "ਸਰ ! ਤੁਸੀਂ ਵੱਧੋ ਤੋਂ ਵੱਧ ਉਸ ਦੇ ਮਾਪਿਆਂ ਨੂੰ ਬੁਲਾਕੇ ਦੱਸਦੇ ਤੇਂ ਉਹ ਮੁਆਫੀ ਮੰਗ ਲੈਂਦਾ, ਪਰ ਮੈਂ ਉਸ ਨੂੰ ਉਹ ਸਬਕ ਸਿਖਾਇਆ ਹੈ ਜੋ ਸਾਰੀ ਜਿੰਦਗੀ ਯਾਦ ਰੱਖੇਗਾ। ਤੁਸੀਂ ਉਸ ਦਾ ਨਾਮ ਕਾਲਜ ਵਿਚੋਂ ਨਹੀਂ ਸੀ ਕੱਟਣਾ। ਤੁਹਾਨੂੰ ਹੁਣ ਇਹ ਵੀ ਕਰਨ ਦੀ ਲੋੜ ਨਹੀਂ ਪਵੇਗੀ ਕਿਉਂਕਿ ਉਹ ਸ਼ਰਮ ਦਾ ਮਾਰਾ ਕਾਲਜ ਆ ਕੇ ਹੀ ਨਹੀਂ ਵੜੇਗਾ। ਸਰ ! ਜੇ ਸਾਰੀਆਂ ਧੀਆਂ-ਭੈਣਾਂ ਮੇਰੇ ਵਾਂਗ ਦਲੇਰੀ ਵਿਖਾਣ ਤਾਂ ਉਨ੍ਹਾਂ ਵੱਲ ਕੋਈ ਅੱਖ ਚੁੱਕ ਕੇ ਵੇਖਣ ਦੀ ਹਿੰਮਤ ਨਹੀਂ ਕਰੇਗਾ।" ਸੱਚ ਮੁੱਚ ਹੀ ਉਹ ਲੜਕਾ ਮੁੜਕੇ ਕਾਲਜ ਨਾ ਵੜਿਆ ਤੇ ਦੂਜਿਆਂ ਨੂੰ ਵੀ ਕੰਨ ਹੋ ਗਏ। ਸਾਰੇ ਕਾਲਜ ਦੇ ਮੁੰਡੇ ਕੁੜੀਆਂ ਨੇ ਉਸ ਦਾ ਨਾਂ ਹੀ ਸ਼ੇਰਨੀ ਰੱਖ ਦਿੱਤਾ। ਮੁੰਡੇ ਉਸ ਤੋਂ ਭੈ ਖਾਣ ਲੱਗੇ ਤੇ ਉਸ ਦੀ ਦਲੇਰੀ ਦੀਆਂ ਬਾਤਾਂ ਘਰ-ਘਰ ਪੈਣ ਲੱਗੀਆਂ।

99146-10083

----- 0 -----

ਚੌਮਿਸ਼ਰ

## ਸੋਚ

*ਨਾ ਫੁੰਕਾਰੇ ਮਾਰਦੇ, ਨਿੱਗਰ ਜਿਨ੍ਹਾਂ ਦੀ ਸੋਚ।*
*'ਮੈਂ' 'ਮੈਂ' ਕਰਦੇ ਭੌਂਕਦੇ, ਆਈ ਜਿਨ੍ਹਾਂ ਦੀ ਅਕਲ ਨੂੰ ਮੋਚ।*
*ਨਿੰਦਕੇ ਗੈਰਾਂ ਤਾਈਂ ਉਹ, ਸ਼ੋਹਰਤ ਨੂੰ ਰਹੇ ਲੋਚ।*
*ਦਾਨਿਸ਼ਮੰਦ ਬੁਰਾਈ ਤੋਂ, 'ਦੇਵਲ' ਸਦਾ ਕਰਨ ਸੰਕੋਚ।*

## ਲਾਣੇਦਾਰ

*ਘਰ ਦੇ ਲਾਣੇਦਾਰ ਦੀ, ਜੇ ਨੁਕਤਾਚੀਨੀ ਲੱਗਜੇ ਹੋਣ।*
*ਉਹ ਘਰ 'ਚ ਰਹੇ ਇਤਫ਼ਾਕ ਨਾ, ਰੋਣੇ ਆਪੋ ਆਪਣੇ ਰੋਣ।*
*ਤਲੀ ਦੇ ਛਾਲੇ ਵਾਂਗੂੰ ਮਾਰਾਂ, ਝੱਲਦਾ ਲਾਣੇਦਾਰ।*
*ਚੁੱਗਦਾ ਫਿਰੇ ਉਹ ਦੇਵਲਾ, ਕੰਡੇ ਜਿਹੜੇ ਉਹ ਬੋਣ।*

ਸੁਰਜੀਤ 'ਦੇਵਲ'

ਮਿੰਨੀ ਕਹਾਣੀ

# ਮਾਲੀ

*ਅਮਰੀਕ ਸਿੰਘ ਤਲਵੰਡੀ*

ਸਾਹਿਤ ਸਭਾ ਦੀ ਬੈਠਕ ਵਿੱਚ ਵਿਚਾਰ ਹੋ ਰਹੀ ਸੀ ਕਿ ਬਜ਼ੁਰਗ ਸਾਹਿਤਕਾਰ ਨਿਰਮਲ ਸਿੰਘ ਨਿਧੜਕ ਨੇ ਆਪਣੇ ਸਾਲਾਨਾ ਸਮਾਗਮ ਤੇ ਸਨਮਾਨ ਲੈਣ ਬਾਰੇ ਕੁੱਝ ਸਮਾਂ ਸੋਚਣ ਲਈ ਲਿਆ ਸੀ ਕਿ ਮੈਂ ਸੋਚਕੇ ਤੁਹਾਨੂੰ ਦੱਸਾਂਗਾ।ਅੱਜ ਸਭ ਤੋਂ ਪਹਿਲਾਂ ਉਹਨਾਂ ਨੂੰ ਫੋਨ ਲਾਓ। ਜਨਰਲ ਸਕੱਤਰ ਨੇ ਨਿਧੜਕ ਸਾਹਿਬ ਨੂੰ ਫੋਨ ਲਾ ਕੇ ਪੁੱਛ ਹੀ ਲਿਆ ਕਿ ਤੁਸੀਂ ਸਾਡੀ ਸਭਾ ਦੇ ਸਨਮਾਨ ਬਾਰੇ ਕੀ ਸੋਚਿਆ ਹੈ? ਅੱਗੋਂ ਨਿਧੜਕ ਸਾਹਿਬ ਬੋਲੇ,"ਮੈਂ ਓਦੋਂ ਹੀ ਸੋਚ ਲਿਆ ਸੀ ਪਰ ਤੁਸੀਂ ਮੇਰੇ ਘਰ ਆਏ ਕਰਕੇ ਮੈਂ ਤੁਹਾਨੂੰ ਨਾਂਹ ਨਹੀਂ ਕਰ ਸਕਿਆ ਮੇਰੀ ਕੋਰੀ ਨਾਂਹ ਹੈ।ਮੈਂ ਸਨਮਾਨ ਨਹੀਂ ਲੈ ਸਕਦਾ"।ਸਕੱਤਰ ਸਾਹਿਬ ਕਹਿੰਦੇ "ਸਰਦਾਰ ਜੀ ਪਤਾ ਤਾਂ ਲੱਗੇ ਸਾਥੋਂ ਕੀ ਗੁਸਤਾਖ਼ੀ ਹੋ ਗਈ ਹੈ"?"ਤੁਸੀਂ ਬਹੁਤ ਵੱਡੇ ਅਕ੍ਰਿਤਘਣ ਸਾਬਿਤ ਹੋਏ ਹੋ।ਤੁਸੀਂ ਗਲਤੀ ਹੀ ਨਹੀਂ ਬਲਕਿ ਬੱਜਰ ਗੁਸਤਾਖ਼ੀ ਕੀਤੀ ਹੈ।ਤੁਸੀਂ ਮੇਰੇ ਕੋਲ ਬੈਠਕੇ ਆਪਣੀਆਂ ਫੜ੍ਹਾਂ ਮਾਰਕੇ ਚਲੇ ਗਏ ਹੋ ਅਸੀਂ ਆਹ ਕੁੱਝ ਕੀਤਾ ਅਸੀਂ ਓਹ ਕੁੱਝ ਕੀਤਾ।ਪਰ ਜਿਸ ਬਗੀਚੇ ਦਾ ਅੱਜ ਤੁਸੀਂ ਅਨੰਦ ਮਾਣ ਰਹੇ ਹੋ ਇਸ ਦੇ ਪਹਿਲੇ ਮਾਲੀ ਜਿਸਨੇ ਬੂਟਾ ਲਾਇਆ ਸੀ, ਲੰਬਾ ਸਮਾਂ ਖ਼ੂਨ ਪਸੀਨਾ ਇੱਕ ਕਰਕੇ ਸਮੇਂ ਦੀਆਂ ਹਨੇਰੀਆਂ ਤੋਂ ਬਚਾਕੇ ਇਸਨੂੰ ਸ਼ਾਨਦਾਰ ਬਗੀਚਾ ਬਣਾਇਆ ਸੀ ਉਹ ਵੀ ਓਸ ਜ਼ਮਾਨੇ ਵਿੱਚ ਜਦੋਂ ਲੈਂਡ ਲਾਈਨ ਟੈਲੀਫੂਨ ਵੀ ਘਰਾਂ ਵਿੱਚ ਨਹੀਂ ਹੁੰਦੇ ਸਨ। ਮੈਂ ਜੋ ਕੁੱਝ ਅੱਜ ਹਾਂ ਸਿਰਫ ਤੇ ਸਿਰਫ ਉਹਨਾਂ ਦੀ ਬਦੌਲਤ ਹਾਂ।ਤੁਹਾਨੂੰ ਜੀਹਨੇ ਸਾਹਿਤ ਦੀਆਂ ਪਗਡੰਡੀਆਂ ਤੇ ਉਂਗਲ ਫੜ੍ਹਕੇ ਤੁਰਨਾ ਸਿਖਾਇਆ ਤੁਸੀਂ ਓਹਨੂੰ ਹੀ ਭੁੱਲ ਗਏ ਹੋ ਜੋ ਸੈਂਕੜੇ ਨਵੇਂ ਸਾਹਿਤਕਾਰਾਂ ਦਾ ਰਾਹ ਦਸੇਰਾ ਬਣਿਆ। ਪੂਰੇ ਦੋ ਘੰਟੇ ਮੇਰੇ ਕੋਲ ਬੈਠ ਕੇ ਫੜ੍ਹਾਂ ਮਾਰਕੇ ਚਲੇ ਗਏ ਹੋ ਉਸ ਭਲੇਮਾਣਸ ਦਾ ਇਕ ਵੇਰ ਵੀ ਜ਼ਿਕਰ ਨਹੀਂ ਕੀਤਾ।ਮੈਂ ਜਦੋਂ ਵੀ ਤੁਹਾਡੇ ਸ਼ਹਿਰ ਆਉਂਦਾ ਹਾਂ ਉਸ ਮਹਾਨ ਸ਼ਖ਼ਸੀਅਤ ਦੇ ਦਰਸ਼ਨ ਕਰੇ ਬਿਨਾਂ ਨਹੀਂ ਮੁੜਿਆ ਓਹਦਾ ਘਰ ਮੇਰਾ ਮੱਕਾ ਹੈ।ਤੁਸੀਂ ਕੱਲ੍ਹ ਦੇ ਸ਼ੋਕਰੇ ਓਹਦੀ ਮਹਾਨ ਦੇਣ ਨੂੰ ਐਡੀ ਜਲਦੀ ਭੁੱਲ ਗਏ ਹੋ। ਤਸੀਂ ਜੇ ਅੱਜ ਓਹਦਾ ਸਤਿਕਾਰ ਨਹੀਂ ਕਰਦੇ ਕੱਲ੍ਹ ਨੂੰ ਤੁਹਾਡਾ ਕੌਣ ਕਰੇਗਾ ਐਡੇ ਘਟੀਆ ਤੇ ਅਕ੍ਰਿਤਘਣ ਲੋਕਾਂ ਤੋਂ ਮੈਂ ਸੁਪਨੇ ਵਿੱਚ ਵੀ ਸਨਮਾਨ ਸਵੀਕਾਰ ਨਹੀਂ ਕਰ ਸਕਦਾ"।ਫੋਨ ਤੇ ਸਪੀਕਰ ਔਨ ਹੋਣ ਕਰਕੇ ਸਾਰੀ ਸਭਾ ਖ਼ਰੀਆਂ-ਖ਼ਰੀਆਂ ਸੁਣਕੇ ਸੁੰਨ ਹੋ ਗਈ ਸੀ।

----- 0 ----- ***9463542896***

ਸਫਾ 35 ਦਾ ਬਾਕੀ

ਗੁਰਦੁਆਰਾ ਸਾਹਿਬ ਵਿੱਚ ਨਿੱਜੀ ਤੌਰ ਤੇ ਵਰਤਾਉਂਦੇ ਦੇਖੀਦਾ ਹੈ, ਅਜਿਹਾ ਮਹਿਸੂਸ ਹੁੰਦਾ ਹੈ ਕਿ ਜਾਂ ਤਾਂ ਇਹ ਲੋਕ ਗੁਰਮਰਿਯਾਦਾ ਅਤੇ ਸਿੱਖ ਰਹਿਤ ਮਰਿਯਾਦਾ ਤੋਂ ਅਣਜਾਣ ਹਨ, ਜਾਂ ਫਿਰ ਆਪਣੀ ਹਉਮੈ ਜਾਂ ਚੌਧਰ ਨੂੰ ਵਡਿਆਉਣ ਦੀ ਖਾਤਰ ਆਪਣੀ ਮਰਜ਼ੀ ਅਨੁਸਾਰ ਗੁਰੂ ਮਰਿਯਾਦਾ ਅਤੇ ਸਿੱਖ ਰਹਿਤ ਮਰਿਯਾਦਾ ਦੇ ਵਿਰੁੱਧ ਜਾ ਕੇ ਕੜਾਹ ਪ੍ਰਸ਼ਾਦ ਤੋਂ ਬਿਨ੍ਹਾਂ ਆਪਣੀਆਂ ਲਿਆਦੀਆਂ ਹੋਈਆਂ ਮਠਿਆਈਆਂ ਨੂੰ ਸੰਗਤ ਵਿੱਚ ਵਰਤਾ ਰਹੇ ਹੁੰਦੇ ਹਨ, ਕਈ ਵਾਰ ਕੁੱਝ ਸ਼ਰਾਰਤੀ ਅਨਸਰਾਂ ਜਾਂ ਸਮਾਜ ਵਿਰੋਧੀ ਅਨਸਰਾਂ ਵੱਲੋਂ ਇਸ ਗਲਤ ਪ੍ਰਪਾਟੀ ਦਾ ਫਾਇਦਾ ਚੁੱਕ ਕੇ ਨਿੱਜੀ ਮਠਿਆਈਆਂ ਵਿੱਚ ਜ਼ਹਰੀਲੇ ਪਦਾਰਥ ਪਾ ਕੇ ਸੰਗਤਾਂ ਨੂੰ ਲੁੱਟਣ ਸਬੰਧੀ ਖਬਰਾਂ ਵੀ ਅਖਬਾਰਾਂ ਵਿੱਚ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਗੁਰਦੁਆਰਾ ਕਮੇਟੀਆਂ ਨੂੰ ਇਸ ਗਲਤ ਪ੍ਰਪਾਟੀ ਤੇ ਸਖਤੀ ਨਾਲ ਪਾਬੰਦੀ ਲਗਾਉਣੀ ਚਾਹੀਦੀ ਹੈ ਅਤੇ ਸਿੱਖ ਸੰਗਤਾਂ ਅਥਵਾ ਸ਼ਰਧਾਲੂਆਂ ਨੂੰ ਵੀ ਨਿੱਜ ਮਤ ਤਿਆਗ ਕੇ ਕੇਵਲ ਕੜਾਹ ਪ੍ਰਸ਼ਾਦ ਦੀ ਚੱਲ ਰਹੀ ਰਹੁਰੀਤੀ ਨੂੰ ਹੀ ਮਾਨਤਾ ਦੇਣੀ ਚਾਹੀਦੀ ਹੈ ਤਾਂ ਕਿ ਸੰਗਤ ਵਿੱਚ ਇਕਸਾਰਤਾ ਬਣੀ ਰਹੇ। ***98766-80404***

***www.ikwaksingh.com***

----- 0 -----

*ਭਾਈ ਦਿੱਤ ਸਿੰਘ ਪੱਤ੍ਰਿਕਾ*
*ਲਈ ਵਿਸ਼ੇਸ਼*

# ਵਿਅੰਗ ਚੌਕੇ

**ਪ੍ਰੋ: ਜਸਵੰਤ ਸਿੰਘ ਕੈਲਵੀ**

### ❁ ਰਿਹਾ ਕੁੱਝ ਨਾ ਰੱਬ ਦੇ ਵੱਸ ਮੀਆਂ ❁

ਜ਼ਹਿਰ ਜ਼ਿੰਦਗੀ ਵਿੱਚ ਹੈ ਘੋਲ ਦਿੱਤਾ,
ਬੰਦਾ, ਬੰਦੇ ਨੂੰ ਰਿਹਾ ਏ ਡੱਸ ਮੀਆਂ।
ਧਰਤੀ, ਪੌਣ, ਪਾਣੀ ਸਭੋ ਕੁੱਝ ਦੂਸ਼ਿਤ,
ਕਿੱਥੇ ਜਾਏਂਗਾ ? ਏਥੋਂ ਤੂੰ ਨੱਸ ਮੀਆਂ।
ਹੋਏ ਸਾਰੇ ਸਮਾਜ ਦੇ ਪੇਚ ਢਿੱਲੇ,
ਜੇ ਤੂੰ ਕੱਸ ਸਕਦੈਂ ? ਤਾਂ ਇਹ ਕੱਸ ਮੀਆਂ।
ਰੱਬ, ਲੁਕ ਲੈ ਕੈਲਵੀ ! ਵੇਖਦਾ ਏ,
ਰਿਹਾ ਕੁੱਝ ਨਾ ਰੱਬ ਦੇ ਵੱਸ ਮੀਆਂ।

----- 0 -----

### ❁ ਈਰਖਾ ❁

ਜਦੋਂ ਮਰਾਂਗੇ ਸੜਾਂਗੇ ਸਿਵੇ ਅੰਦਰ,
ਫੂਕ ਦੇਣਗੇ ਲਾਸ਼ ਸ਼ਮਸ਼ਾਨ ਅੰਦਰ।
ਜੀਂਦੇ ਜੀ ਕਿਉਂ ਈਰਖਾ ਵਿੱਚ ਸੜੀਏ?
ਅੱਗ ਮੱਚਣੀ ਵੇਖ ! ਜ਼ਹਾਨ ਅੰਦਰ।
ਭੈੜਾ ਪਸ਼ੂਆਂ ਤੋਂ ਓਸ ਨੂੰ ਜਾਣੀਏ ਜੀ,
ਦਯਾ ਧਰਮ ਨਹੀਂ ਜੇਸ ਇਨਸਾਨ ਅੰਦਰ।
ਬਲਦੇ ਬੋਲ ਕਿਉਂ 'ਕੈਲਵੀ' ਬੋਲਦਾ ਏਂ ?
ਵਾਧਾ ਹੁੰਦਾ ਕੀ ਇਸ ਨਾਲ ਸ਼ਾਨ ਅੰਦਰ ?

----- 0 -----

### ❁ ਧਰਤ ਦਾ ਜੀਵ/ਬੰਦਾ ❁

ਉਂਞ, ਕਹਿਣ ਨੂੰ ਧਰਤ ਦਾ ਜੀਵ ਬੰਦਾ,
ਲਾਉਂਦਾ ਹਵਾ ਦੇ ਵਿੱਚ ਇਹ ਤਾਰੀਆ ਵੀ।
ਕਦੇ ਨਾਲ ਪਦਾਰਥਾਂ ਰੱਜਦਾ ਨਹੀਂ,
ਕਰੇ ਕੱਠੀਆਂ ਵਾਧੂ ਬੀਮਾਰੀਆਂ ਵੀ।
ਏਹਨੂੰ ਸਬਰ ਸੰਤੋਖ ਨਾ ਕਦੇ ਆਵੇ,
ਲਾਉਂਦਾ ਤੋੜਦਾ ਰਹੇ ਇਹ ਯਾਰੀਆਂ ਵੀ।
ਮੂੜ੍ਹ ਮਤਲਬੀ ਲਾਲਚੀ ਕੈਲਵੀ ਇਹ,
ਸੁਖ ਢੂੰਡਦਾ, ਝੱਲ ਖਵਾਰੀਆਂ ਵੀ।

----- 0 -----

### ❁ ਕਦਰਾਂ ਕੀਮਤਾਂ ❁

ਕਦਰਾਂ ਕੀਮਤਾਂ, ਪੈਰਾਂ ਦੇ ਹੇਠ ਰੁਲੀਆਂ,
ਠੋਕਰ ਮਾਰਦੀ ਏ ਦੁਨੀਆਂ ਦਾਨਿਆਂ ਨੂੰ।
ਰਸ ਮਿੱਠਾ ਤਾਂ ਮਿਲਦੈ ਗੰਨਿਆਂ 'ਚੋਂ,
ਕਿਉਂ ਤੂੰ ਕੈਲਵੀ ਛਿੱਲਦੈਂ ਕਾਨਿਆਂ ਨੂੰ ?
ਆਓ ਭਗਤ ਹੁੰਦੀ ਯਾਰੋ ! ਬਗਲਿਆਂ ਦੀ,
ਕੌਣ ਸਿਜਦਾ ਕਰੇ ਮਰਦਾਨਿਆਂ ਨੂੰ ?
ਢਿੱਡ ਪੀੜ ਹੁੰਦੀ ਕੰਮ ਦਾ ਨਾਂ ਸੁਣਕੇ,
ਬੰਦਾ ਢੂੰਡਦਾ ਲੱਖ ਬਹਾਨਿਆਂ ਨੂੰ।

----- 0 -----

### ❁ ਏਜੰਡਾ ❁

ਹਮਲਾ ਨਹੀਂ ਗਰੀਬੀ ਤੇ ਕਰ ਸਕਦੀ,
ਹਮਲਾ ਸਰਪਰ ਗਰੀਬਾਂ ਤੇ ਕਰਾਂਗੇ ਜੀ।
ਸਮਝ ਸੂਝ ਦੀਆਂ ਕਿਰਨਾਂ ਨੂੰ ਕਤਲ ਕਰਕੇ,
ਪੰਡ ਨੇਰ੍ਹ ਦੀ ਸਿਰਾਂ 'ਤੇ ਧਰਾਂਗੇ ਜੀ।
ਕਬਜ਼ਾ, ਸੱਤਾ ਤੇ ਅਸਾਂ ਹਰ ਹਾਲ ਰੱਖਣਾ,
ਜੋ ਨਹੀਂ ਕਰਨਾ ਉਹ ਵੀ ਕਰਾਂਗੇ ਜੀ।
ਅਸਾਂ ਅਪਣਾ ਏਜੰਡਾ ਸਪਸ਼ਟ ਕੀਤੈ,
ਸਾਗਰ ਲਹੂ ਦਾ 'ਕੈਲਵੀ' ਤਰਾਂਗੇ ਜੀ।

----- 0 -----

**9878381474**

# ਮੇਰਾ ਰੰਗਲਾ ਪੰਜਾਬ

*ਰਾਮ ਪ੍ਰਕਾਸ਼ ਟੌਨੀ*

ਦੇਸਾਂ ਵਿਚੋਂ ਦੇਸ ਸੋਹਣਾ ਮੇਰਾ ਰੰਗਲਾ ਪੰਜਾਬ
ਸਿਫ਼ਤ ਕਰੀ ਨਾ ਜਾਵੇ ਇਹਦੀਆਂ ਸਿਫ਼ਤਾ ਬੇਹਿਸਾਬ
ਸੁਬ੍ਹਾ ਸਵੇਰੇ ਉੱਠ ਕੇ ਲੋਕੀ ਰਬ ਦਾ ਨਾਂ ਧਿਆਉਂਦੇ ।
ਫ਼ਿਰ ਪਾਕੇ ਬੱਲਦਾ ਦੇ ਗੱਲ ਪੰਜਾਲੀ ਖੇਤਾ ਵਿਚ ਆਉਂਦੇ।
ਗੀਤ ਕਿਰਤ ਦੇ ਗਾਵਨ, ਗਾਵਨ ਛੱਲਾਵਾਂ ਜਿਵੇਂ ਝਨਾਬ;
ਦੇਸਾਂ ਵਿਚੋਂ ............................ ।
ਇਹ ਧਰਤੀ ਰਿਸੀਆਂ -ਮੁਨੀਆਂ ਨਾਨਕ ਜਿਹੇ ਪੀਰਾਂ ਦੀ ।
ਭਗਤ ਸਿੰਘ, ਕਰਤਾਰ, ਸਰਾਭੇ ਵਰਗੇ ਸੂਰਮੇ ਗੁਰੂ ਵੀਰਾਂ ਦੀ।
ਹੱਸਦੇ ਰਹਿੰਦੇ ਕੰਡਿਆਂ ਵਿਚ ਵੀ ਖਿੜਿਆਂ ਰਵੇ ਜਿਵੇ ਗੁਲਾਬ
ਦੇਸਾਂ ਵਿਚੋਂ ....................।
ਵਾਰਸ ਵਰਗੇ ਸ਼ਾਇਰਾਂ ਇੱਥੇ ਲਿਖਤੇ ਕਿੱਸੇ ਪਿਆਰਾਂ ਦੇ।
ਭੋਲ ਕਵੀਸਰ ਬੋਲ ਦੇ ਸਰਵਨ ਪੁਤਰ ਤੇ ਬੇਗੋ ਨਾਰਾਂ ਦੇ ।
ਮਨ ਭਗਤੀ ਨਾਲ ਭਰ ਜਾਂਦਾ ਸੁਣਕੇ ਬਾਬੇ ਨਾਨਕ ਦੀ ਰੁਬਾਬ।
ਦੇਸਾਂ ਵਿਚੋਂ....................।
ਕੁੜੀਆਂ ਇੱਕਠੀਆਂ ਹੋਕੇ ਪਿਪਲੀ ਪੀਘਾਂ ਚੜਾਉਂਦੀਆ ਨੇ ।
ਗਿੱਧੇ ਵਿਚ ਪਾਉਣ ਧਮਾਲਾਂ ਬੋਲੀ ਤੇ ਬੋਲੀ ਪਾਉਂਦੀਆਂ ਨੇ ।
ਮੁੜਮੀ ਬੋਲੀ ਫ਼ਟ ਪਾਉਦੀਆਂ ਦੇਵੇ ਨਾ ਕੋਈ ਜਵਾਬ ;
ਦੇਸਾਂ ਵਿਚੋਂ....................।
ਮੌਜ ਮੱਸਤੀਆਂ ਰੱਜ ਮਾਨਣ ਇਹਦੇ ਲੋਕੀ ਬੀਬੇ ਰਾਣੇ।
ਔਖੇ ਵੇਲੇ ਇੱਕਠੇ ਹੋਕੇ ਬਹਿਕੇ ਮੰਨ ਦੇ ਰੱਬ ਦੇ ਭਾਣੇ ।
ਰੱਜਮੀ ਰੋਟੀ ਮਿਲਦੀ ਇਥੇ ਹਰ ਇਕ ਪੂਰਾ ਹੁੰਦਾ ਖਾਬ।
ਦੇਸਾਂ ਵਿਚੋਂ....................।
ਸੋਹਣੀਆਂ ਸ਼ਨੱਖੀਆਂ ਨਾਰਾਂ ਜਿਉ ਗੰਨੇ ਦੀਆਂ ਪੋਰੀਆਂ।
ਤੱਕ ਕੇ ਤੋਰ ਮੁਰਗਾਬੀ ਵਰਗੀ ਲੋਕੀਂ ਆਖਣ ਪਰੀਆਂ ।
ਸਿਫ਼ਤ ਕਰੀ ਨਾ ਜਾਵੇ ਮੈਥੋਂ ਸਿਫ਼ਤਾਂ ਬੇਹਿਸਾਬ ।
ਦੇਸਾਂ ਵਿਚੋਂ....................।
ਇਹਦੇ ਗਭਰੂ ਛੈਲ -ਛਬੀਲੇ ਫ਼ਿਰਦੇ ਪੈਲਾਂ ਪਾਉਂਦੇ ਨੇ ।
ਹਰ ਖੇਤਰ ਵਿਚ ਪਹਿਲੇ ਨੰਬਰ ਤੇ ਆਉਂਦੇ ਨੇ ।
ਟੌਹਰ ਇਨ੍ਹਾਂ ਦੀ ਦੇਖੋ ਦੁਨੀਆਂ ਉਤੇ ਵਾਂਗ ਨਵਾਬ ;
ਇਹ ਦੀ ਸੋਹਣੀ ਧਰਤੀ ਹੈ ਦੇਖੋ ਪੰਜ ਨੀਰਾਂ ਦੀ ।
ਪਾਕ ਮੁਹੱਬਤ ਇਥੇ ਵੇਖੀ ਰਾਂਝੇ ਹੀਰਾਂ ਦੀ ।
ਦੁਸਾਂਝਾਂ ਵਾਲੇ ਟੌਨੀ ਸਭ ਨੂੰ ਪਾਕ ਮੁਹੱਬਤ ਦੀ
ਦਿਤੀ ਲਿੱਖ ਕਿਤਾਬ;
ਦੇਸਾਂ ਵਿਚੋਂ ....................।

*98763–51093*

----- 0 -----

# ਅਮਨ ਦੇ ... ।

*ਜਸਵੰਤ ਕੜਿਆਲ*

ਰਲ-ਮਿਲ ਗੀਤ ਅਮਨ ਦੇ ਗਾਈਏ
ਨਾ ਲੜੀਏ,ਨਾ ਕਿਸੇ ਨੂੰ ਲੜਾਈਏ।

ਹੱਸੋ,ਖੇਡੋ ਖੁਸ਼ੀ ਮਨਾਓ
ਧਰਤੀ ਉੱਤੇ ਸਵਰਗ ਬਣਾਓ
ਸਭ ਹਨੇਰੇ ਭੱਜਣ ਦੂਰ
ਐਸਾ ਕੋਈ ਦੀਪ ਜਗਾਈਏ
ਰਲ-ਮਿਲ....................।

ਦਾਜ,ਭ੍ਰਿਸ਼ਟਾਚਾਰ, ਨਸ਼ੇ
ਕੱਢੀਏ ਬਾਹਰ ਜੋ ਵਿੱਚ ਫ਼ਸੇ
ਜੋਕਾਂ ਬਣ ਜੋ ਸਾਨੂੰ ਲੱਗੀਆਂ
ਇਹ ਬੁਰਾਈਆਂ ਮਾਰ ਮੁਕਾਈਏ।
ਰਲ-ਮਿਲ....................।

ਸੌਂਵੇ ਨਾ ਕੋਈ ਪੇਟ ਤੋਂ ਭੁੱਖਾ
ਬੋਲੇ ਨਾ ਕੋਈ ਕਿਸੇ ਨੂੰ ਰੁੱਖਾ
ਹਰ ਚਿਹਰੇ ਤੇ ਰੌਣਕ ਹੋਵੇ
ਇਹੋ-ਜਿਹਾ ਦੇਸ਼ ਬਣਾਈਏ।
ਰਲ-ਮਿਲ...............।

ਆਓ ਸਾਰੇ ਪ੍ਰਣ ਕਰ ਲਈਏ
ਕਦੇ ਕਿਸੇ ਨੂੰ ਦੁੱਖ ਨਾ ਦਈਏ
ਆਪਣੇ ਖੂਨ ਦੀ ਕਰੋ ਪਛਾਣ
ਨਾ ਮਾਰੀਏ ਨਾ ਕੋਈ ਮਰਾਈਏ।
ਰਲ-ਮਿਲ ਗੀਤ ਅਮਨ ਦੇ ਗਾਈਏ
ਨਾ ਲੜੀਏ,ਨਾ ਕਿਸੇ ਨੂੰ ਲੜਾਈਏ।

*9465848736*

----- 0 -----

## ਕਿਵੇਂ ਹੋਊ ਘਾਟਾ ਪੂਰਾ

*ਅਮਰੀਕ ਸਿੰਘ ਤਲਵੰਡੀ*

ਜ਼ਿੰਦਗੀ ਬੜੀ ਛੋਟੀ ਹੈ,ਜ਼ਿੰਮੇਵਾਰੀ ਬੜੀ ਵੱਡੀ ਹੈ।
ਕਿਵੇਂ ਹੋਊ ਘਾਟਾ ਪੂਰਾ,ਗੱਪਾਂ ਮਾਰ ਜੋ ਕੱਢੀ ਹੈ।
ਤਿੰਨ ਮਾਵਾਂ ਦਾ ਕਰਜ਼ ਜੋ,ਹਰ ਬੰਦੇ ਨੇ ਉਤਾਰਨਾ ਹੈ।
ਕਿਸ਼ਤ ਜੀਹਨੇ ਨਾ ਉਤਾਰੀ,ਸੂਦ ਨੇ ਹੀ ਉਜਾੜਨਾ ਹੈ।
ਐਵੇਂ ਉਡਿਆ ਫਿਰਦਾਂ ਏ,ਧਰਤ ਨਾ ਲੱਗਦੀ ਅੱਡੀ ਹੈ।
ਕਿਵੇਂ ਹੋਊ ਘਾਟਾ ਪੂਰਾ..........................।
ਅਮਲਾਂ ਉੱਪਰ ਜ਼ੋਰ ਤੂੰ ਦੇ ਦੇ,ਗੱਲਾਂ ਵਿੱਚ ਨਾ ਸਾਰੀ ਜਾ।
ਸਮਾਜ ਸੇਵਾ ਕਰਕੇ ਬੰਦਿਆ,ਜੀਵਨ ਆਪਣਾ ਸੰਵਾਰੀ ਜਾ।
ਸਵੇਰ ਦਾ ਭੁਲਿਆ ਸ਼ਾਮੀਂ ਆ ਜੇ,
ਮਿਲਦੀ ਮੁਆਫੀ ਵੱਡੀ ਹੈ।
ਕਿਵੇਂ ਹੋਊ ਘਾਟਾ ਪੂਰਾ..........................।
ਪੂਰੇ ਪਰਿਵਾਰ ਨੂੰ ਨਾਲ ਲੈ ਕੇ,ਧਰਤੀ ਮਾਂ ਦਾ ਕਰਜ਼ ਤੂੰ ਲਾਹ।
ਮਾਂ ਬੋਲੀ ਦਾ ਕਰਜ਼ ਲਾਹੁਣ ਲਈ,ਮਾਂ ਬੋਲੀ ਦਾ ਮਾਣ ਵਧਾ।
ਜੱਗ ਵਿਖਾਉਣ ਵਾਲ਼ੀ ਮਾਂ ਵੀ,ਬੰਦਿਆ ਵਿਸਾਰ ਛੱਡੀ ਹੈ।
ਕਿਵੇਂ ਹੋਊ ਘਾਟਾ ਪੂਰਾ..........................।
ਮਿਹਨਤ ਕਰਕੇ ਟੁੱਟੀਆਂ ਕਿਸ਼ਤਾਂ,ਸੱਭੇ ਹੀ ਹੁਣ ਭਰਦੇ ਤੂੰ।
"ਤਲਵੰਡੀ" ਨੂੰ ਵੀ ਨਾਲ਼ ਲੈ ਕੇ,
ਦਿਨ ਰਾਤ ਇਕ ਕਰਦੇ ਤੂੰ।
ਆਪ ਮੁਹਾਰੇ ਦੁਨੀਆਂ ਆਖੂ,ਜਿੱਤ ਦੀ ਝੰਡੀ ਗੱਡੀ ਹੈ।
ਕਿਵੇਂ ਹੋਊ ਘਾਟਾ ਪੂਰਾ..........................।

*9463542896.*

----- 0 -----

## ਕੌਣ ਹਿਫ਼ਾਜਤ ਕਰਦੈ

*ਸੁਰਜੀਤ 'ਦੇਵਲ'*

ਰਹਿਬਰ ਵਾੜਾਂ ਵਲਦੈ ਧਰਮ ਸਥਾਨਾਂ ਦੀ।
ਕੌਣ ਹਿਫ਼ਾਜਤ ਕਰਦੈ ਹੁਣ ਇਨਸਾਨਾਂ ਦੀ।
ਰਹਿਬਰ ਉੱਡਦਾ ਫਿਰਦਾ ਉੱਡਣ ਖਟੋਲਿਆਂ 'ਚ।
ਦਰਦ ਲੋਕਾਈ ਦਾ ਨਾ ਵਸੇ ਜੋ ਖੋਲਿਆਂ 'ਚ।
ਆਵੇ ਰੁੱਤ ਨਾ ਉਨ੍ਹਾਂ ਤੇ ਮੁਸ਼ਕਾਨਾਂ ਦੀ।
ਕੌਣ ਹਿਫ਼ਾਜਤ ਕਰਦੈ ................।
ਲੁੱਟਾਂ, ਖੋਹਾਂ, ਜ਼ਬਰ ਜਿਨਾਹ ਨਿਤ ਹੁੰਦੇ ਨੇ।
ਹੁੰਦੇ ਕਤਲ ਬਥੇਰੇ ਵੇਖ ਲੈਂਦ ਮੁੰਦੇ ਨੇ।
ਲਹਿੰਦੀ ਨਹੀਂ ਖੁਮਾਰੀ ਸਿਆਸਦਾਨਾਂ ਦੀ।
ਕੌਣ ਹਿਫ਼ਾਜਤ ਕਰਦੈ ................।
ਅੱਤ ਮੁਨਾਫ਼ੇਖੋਰਾਂ ਏਥੇ ਚੁੱਕੀ ਐ।
ਅੰਬਰ ਨੂੰ ਮਹਿੰਗਾਈ ਜਾ ਕੇ ਢੁੱਕੀ ਐ।
ਰਹਿਬਰ ਦੇ ਸੰਗ ਢਾਣੀ ਰਲੀ ਸ਼ੈਤਾਨਾਂ ਦੀ।
ਕੌਣ ਹਿਫ਼ਾਜਤ ਕਰਦੈ ................।
ਤੱਕ ਮੰਗਣ ਜੇ ਕਿਰਤੀ, ਕਾਮੇ, ਮੁਲਾਜਮ ਜਾ।
ਵੱਢਣ ਉਨ੍ਹਾਂ ਨੂੰ ਰਹਿਬਰ ਦੇ ਕੁੱਤੇ ਆ।
ਧੀਆਂ ਭੈਣਾਂ ਨੂੰ ਪ੍ਰਵਾਹ ਨਾ ਜਾਨਾਂ ਦੀ।
ਕੌਣ ਹਿਫ਼ਾਜਤ ਕਰਦੈ ................।
ਕੱਦ ਸਰੂ ਜਿਹੇ ਗੱਭਰੂ ਸੋਹਣੇ ਪੰਜਾਬ ਦੇ।
ਪੱਟੇ ਨਸ਼ਿਆਂ 'ਦੇਵਲ' ਫੁੱਲ ਗੁਲਾਬ ਦੇ।
ਗਾਲੀ ਨਸ਼ੇ ਦੇ ਤਸਕਰਾਂ ਜ਼ਿੰਦ ਜਵਾਨਾਂ ਦੀ।
ਕੌਣ ਹਿਫ਼ਾਜਤ ਕਰਦੈ ................।

*92563-67202*

----- 0 -----

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ**
**E-Mail: bhaiditsinghpatrikachd@gmail.com 'ਤੇ ਭੇਜਣ।**

## ਬਾਬੇ ਬਨਾਮ ਪਾਧੇ

*ਡਾ ਗੁਰਮੀਤ ਸਿੰਘ ਬਰਸਾਲ*

ਹੱਕ ਸੱਚ ਦੇ ਮਾਪ ਵਾਲਾ, ਚੰਗੇ ਇਖਲਾਕ ਵਾਲਾ ।
ਬਿਪਰਾਂ ਨੂੰ ਭਾ ਨਹੀਂ ਸਕਦਾ, ਨਾਨਕ ਦੇ ਜਾਪ ਵਾਲਾ ।।
ਪਾਧੇ ਤੇ ਪਾਧੇ ਕਿਆਂ ਨੂੰ, ਬਾਬੇ ਤੇ ਬਾਬੇ ਕਿਆਂ ਵਿੱਚ,
ਲਗਦਾ ਸੀ ਕੋਈ ਵੱਖਰਾ, ਜਜ਼ਬਾ ਖੜਾਕ ਵਾਲਾ।
ਲੁੱਟਦੇ ਜੋ ਕਿਰਤੀਆਂ ਨੂੰ, ਮਜ਼ਹਬ ਦੀ ਆੜ ਲੈਕੇ ,
ਘੜ-ਘੜ ਕੇ ਸ਼ਰਧਾ ਉੱਲੂ, ਧੰਦਾ ਜੋ ਪਾਪ ਵਾਲਾ।
ਨਸਲਾਂ ਦੀ ਘਾਤ ਖਾਤਿਰ, ਕੀਤੇ ਜੋ ਘੱਲੂਕਾਰੇ,
ਕਿੱਦਾਂ ਸਮਾਂ ਉਹ ਭੁੱਲੇ, ਭੋਗੇ ਸੰਤਾਪ ਵਾਲਾ।
ਅਣਖਾਂ ਦੇ ਨਾਲ ਜੀਣਾ, ਹੱਕ-ਸੱਚ ਲਈ ਲੜਕੇ ਮਰਨਾ,
ਨਾਨਕ ਨੇ ਦੱਸਿਆਂ ਰਸਤਾ, ਕਿਰਦਾਰ ਪਾਕ ਵਾਲਾ ।।
ਲੋਕਾਂ ਨੂੰ ਵੰਡਕੇ ਵਰਗੀਂ, ਚੱਲਦੀ ਹੈ ਜਿਸਦੀ ਰੋਟੀ,
ਰਸਤਾ ਉਹ ਕਿੰਝ ਕਬੂਲੇ, ਸਭ ਦੇ ਮਿਲਾਪ ਵਾਲਾ ।।
ਲਗਦਾ ਹੈ ਪਾਧੇ ਕਿਆਂ ਨੂੰ, ਝੰਡਾ ਬਗਾਵਤੀ ਜਿਹਾ,
ਭਾਵੇਂ ਕੈਲੰਡਰ ਹੋਵੇ, ਨਾਨਕ ਦੀ ਛਾਪ ਵਾਲਾ ।।
ਬਾਬੇ ਦੇ ਦੱਸੇ ਰਸਤੇ, ਬਾਬੇਕੇ ਤੁਰ ਰਹੇ ਨੇ,
ਛਿੱਤਰਾਂ ਨਾਲ ਕੁੱਟਕੇ ਫਤਵਾ, ਬਿਪਰਾਂ ਦੇ ਬਾਪ ਵਾਲਾ ।।

— 0 —

## ਸ੍ਰੀ ਗੁਰੂ ਰਵੀਦਾਸ ਜੀ

*ਸ. ਪ੍ਰੀਤਮ ਸਿੰਘ ਢਾਡੀ ਜਗਾਧਰੀ ਵਰਕਸ਼ਾਪ*

ਧਰਮੀ ਪਿਤਾ ਰਵੀਦਾਸ ਦਾ ਸੰਤੋਖ ਸੀ,
ਭਾਗਾਂ ਵਾਲੀ ਮਾਤਾ ਕੌਸਾਂ ਪਿਆਰੀ।
ਦੁੱਧ ਚੁੰਘਦਾ ਨਾ ਨਿੱਕਾ ਜਿਹਾ ਬਾਲਕਾ,
ਫਿਰੀ ਮਾਤਾ ਦੇ ਕਲੇਜੇ 'ਚ ਕਟਾਰੀ।
ਰਾਮਨੰਦ ਚਾਣਚੱਕ ਓਥੇ ਆ ਗਿਆ,
ਉਹਨੇ ਕੰਨਾਂ ਕੋਲ ਹੋ ਕੇ ਵਾਜ ਮਾਰੀ।
ਮੂੰਹ ਵਿੱਚ ਚਰਨਾਮਤ ਪਾ ਗਿਆ,
ਅੱਖਾਂ ਖੋਹਲੀਆਂ ਤੇ ਹੋਸ਼ ਸੰਭਾਲੀ।
ਲੋਕੀਂ ਵੇਖ ਧੰਨ ਧੰਨ ਉਹਨੂੰ ਆਖਦੇ,
ਖੇਡ ਬੱਚਿਆਂ ਤੋਂ ਉਸਦੀ ਨਿਆਰੀ।
ਢਾਡੀ ਵੇਖਣੇ ਨੂੰ ਜਾਪਦਾ ਉਹ ਬਾਲਕਾ,
ਆਇਆ ਆਪ ਭਗਵਾਨ ਅਵਤਾਰੀ।

*90681-14545*

— 0 —

## 15 ਮਾਰਚ ਨੂੰ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਵੱਲੋਂ 'ਕਲਮਾਂ ਦੇ ਸਿਰਨਾਵੇਂ' (287 ਕਲਮਾਂ) ਰਲੀਜ ਅਤੇ ਸਨਮਾਨ-ਸਮਾਰੋਹ

ਸੁਪ੍ਰਸਿੱਧ ਗੀਤਕਾਰ ਲਾਲ ਸਿੰਘ ਲਾਲੀ ਦੀ ਪ੍ਰਧਾਨਗੀ ਹੇਠ ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ.) ਦੀ ਇਕੱਤਰਤਾ ਹੋਈ, ਜਿਸ ਵਿਚ ਪਾਸ ਕੀਤੇ ਗਏ ਇਕ ਮਤੇ ਅਨੁਸਾਰ ਸ਼ਿਵਾਲਕ ਪਬਲਿਕ ਸਕੂਲ, ਫੇਸ-6 ਮੁਹਾਲੀ ਵਿਖੇ 15 ਮਾਰਚ, 2015 (ਐਤਵਾਰ) ਨੂੰ ਇਕ ਵਿਸ਼ਾਲ ਸਮਾਗਮ ਦੌਰਾਨ ਸੰਸਥਾ ਦਾ ਛੇਵਾਂ ਕਾਵਿ-ਸੰਗ੍ਰਹਿ 'ਕਲਮਾਂ ਦੇ ਸਿਰਨਾਵੇਂ' (287 ਕਲਮਾਂ) ਲੋਕ-ਅਰਪਣ ਕਰਨ ਦਾ ਫੈਸਲਾ ਲਿਆ ਗਿਆ। ਪ੍ਰੈਸ ਨੂੰ ਜਾਣਕਾਰੀ ਦਿੰਦਿਆਂ ਸੰਸਥਾ ਦੇ ਜਨਰਲ ਸਕੱਤਰ ਸ੍ਰੀ ਪ੍ਰੀਤਮ ਲੁਧਿਆਣਵੀ ਨੇ ਦੱਸਿਆ ਕਿ ਇਸ ਅਵਸਰ ਤੇ ਊਸ਼ਾ ਆਰ. ਸ਼ਰਮਾ, (ਆਈ. ਏ. ਐਸ.), ਪ੍ਰੀਤਮ ਸਿੰਘ ਰੁਪਾਲ (ਆਲ ਇੰਡੀਆ ਰੇਡੀਓ), ਮੇਜਰ ਸਿੰਘ ਈਸੜੂ, ਪ੍ਰਿੰ: ਸੁਖਦੇਵ ਕੌਰ ਚਮਕ, ਮਨਜੀਤ ਕੌਰ ਮੀਤ, ਅਹੀਰ ਹੁਸ਼ਿਆਰਪੁਰੀ, ਦਰਸ਼ਨ ਬੇਦੀ, ਛੀਨਾ ਬੇਗਮ ਸੋਹਣੀ, ਜਸਪਾਲ ਸਿੰਘ ਕੰਵਲ, ਕਸ਼ਮੀਰ ਘੇਸਲ, ਸਿਕੰਦਰ ਰਾਮਪੁਰੀ ਅਤੇ ਨੈਬ ਸਿੰਘ ਸੈਂਪਲੇ ਨਾਂਓਂ ਦੇ ਸਾਹਿਤਕਾਰਾਂ ਦਾ ਸਨਮਾਨ ਵੀ ਕੀਤਾ ਜਾਵੇਗਾ।

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

सत्यमेव जयते

**Government of India**

**Ministry of Finance, Department of Financial Services**

**www.financialservices.gov.in**



## Varishtha Pension Bima Yojana 2014-15

UIN: 512G291V01

An attractive Pension Scheme for Senior Citizens (above 60 yrs)

Pension 9.38% per annum

For more Detail Contact
Paramjit Mehatpuri
9316133498, 8437997189

A Govt. of India Scheme Administered by:

LIC
भारतीय जीवन बीमा निगम
LIFE INSURANCE CORPORATION OF INDIA

www.licindia.in

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036